PUNJABI MONTHLY, NEW DELHI AUGUST 2023, Vol.19, Issue: 12 ₹ 20

# ਵਰਤਮਾਨ ਹਿੰਦੁਸਤਾਨ

# VARTMAN HINDUSTAN





ਚੜ੍ਹਦਾ ਇੱਕ ਸੂਰਜ ਅੰਬਰੀ ਮੈ ਤੱਕਿਆ। ਮਿਟਾਉਂਦਾ ਹਨੇਰਾ ਅੰਦਰੀ ਮੈਂ ਤੱਕਿਆ।
ਉਦੇ ਹੀ ਨਾਂ ਹੈ ਉਦੇ ਮਾਨ ਹੋਇਆ। ਠਰਦੇ ਸਿਆਲਾਂ ਚ ਉਦੇ ਭਾਨ ਹੋਇਆ।
ਗੁਰੂ ਰਾਮ ਸਿੰਘ ਦੀ ਓਹ ਸ਼ਾਨ ਹੋਇਆ। ਸਿੱਖੀ ਦਾ ਬੀੜਾ ਸਿਰ ਤੇ ਹੈ ਚੱਕਿਆ।
– ਹਰਪਾਲ ਸਿੰਘ ਸੋਧੀ

**ਸਤਿਗੁਰੂ ਉਦੇ ਸਿੰਘ ਜੀ ਦੇ ਜਨਮ ਦਿਨ 20 ਜੁਲਾਈ 1958 ਨੂੰ ਸਮਰਪਤ**

# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**AUGUST, 2023**

**Year : 19**
**Issue : 12**
Total Pages : 28

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018
Mob.: 981077369

## ਤਤਕਰਾ





* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

# ਮਨੀਪੁਰ ਦਾ ਦੁਖਾਂਤ

"ਇਥੇ ਅਜਿਹੀਆਂ ਸੌ ਐੱਫਆਈਆਰ ਹਨ। ਅਸੀਂ ਕੋਈ ਇਲਜ਼ਾਮ ਸੁਣਨਾ ਨਹੀਂ ਚਾਹੁੰਦੇ। ਇਸ ਤਰ੍ਹਾਂ ਦੇ ਸੈਂਕੜੇ ਮਾਮਲੇ ਸਾਹਮਣੇ ਆਏ ਹਨ, ਇਸੇ ਲਈ ਅਸੀਂ ਇੰਟਰਨੈੱਟ 'ਤੇ ਪਾਬੰਦੀ ਲਗਾਈ ਹੋਈ ਹੈ।" ਮਨੀਪੁਰ ਦੇ ਮੁੱਖ ਮੰਤਰੀ ਬੀਰੇਨ ਸਿੰਘ ਨੇ ਕੁਕੀ ਔਰਤਾਂ ਨੂੰ ਨਿਰਵਸਤਰ ਕਰ ਕੇ ਘਸੀਟਣ ਦੀ ਵੀਡੀਓ ਟੀਵੀ ਚੈਨਲਾਂ 'ਤੇ ਆਉਣ ਦੇ ਜਵਾਬ ਵਿਚ ਇਹ ਸ਼ਬਦ ਕਹੇ। ਇਹ ਘਟਨਾ 4 ਮਈ 2023 ਨੂੰ ਮਨੀਪੁਰ ਵਿਚ ਹੋਈ। ਇਨ੍ਹਾਂ ਔਰਤਾਂ ਵਿਚੋਂ ਸਭ ਤੋਂ ਛੋਟੀ 21 ਸਾਲਾ ਔਰਤ ਨਾਲ ਸਮੂਹਿਕ ਜਬਰ ਜਨਾਹ ਕੀਤਾ ਗਿਆ। ਉਸ ਦੇ ਪਿਤਾ ਅਤੇ 19 ਸਾਲਾ ਭਰਾ ਦੀ ਹੱਤਿਆ ਕਰ ਦਿੱਤੀ ਗਈ। ਇਹ ਘਟਨਾ ਕਾਂਗਪੋਕਪੀ ਜ਼ਿਲ੍ਹੇ ਵਿਚ ਵਾਪਰੀ ਜਦੋਂ ਇਹ ਕੁਕੀ ਘੱਟਗਿਣਤੀ ਫ਼ਿਰਕੇ ਦੇ ਲੋਕ ਭੀੜ ਤੋਂ ਬਚਣ ਲਈ ਪੁਲੀਸ ਦੀ ਹਾਜ਼ਰੀ ਵਿਚ ਸੁਰੱਖਿਅਤ ਥਾਂ 'ਤੇ ਜਾਣ ਦੀ ਕੋਸ਼ਿਸ਼ ਕਰ ਰਹੇ ਸਨ। ਇਸ ਵੀਡੀਓ ਦੇ ਆਉਣ ਤੋਂ ਬਾਅਦ ਔਰਤਾਂ ਨਾਲ ਜਿਨਸੀ ਸ਼ੋਸ਼ਣ ਦੀਆਂ ਹੋਰ ਘਟਨਾਵਾਂ ਵੀ ਸਾਹਮਣੇ ਆ ਰਹੀਆਂ ਹਨ। ਕੁਝ ਸੰਵੇਦਨਸ਼ੀਲ ਪੱਤਰਕਾਰਾਂ ਨੇ ਮਨੀਪੁਰ ਜਾ ਕੇ ਪੀੜਤ ਔਰਤਾਂ ਨਾਲ ਮੁਲਾਕਾਤਾਂ ਕੀਤੀਆਂ। ਵਾਇਰਲ ਹੋਈ ਵੀਡੀਓ ਵਿਚ ਮਰਦ ਔਰਤਾਂ ਨੂੰ ਘੇਰਦੇ ਹੋਏ ਦਿਖਾਈ ਦਿੱਤੇ ਅਤੇ ਉਨ੍ਹਾਂ ਦੇ ਆਲੇ-ਦੁਆਲੇ ਕੁਝ ਰਾਹਗੀਰ ਵੀ ਭੀੜ ਦਾ ਹਿੱਸਾ ਸਨ। ਪੀੜਤ ਔਰਤਾਂ ਨਾਲ ਗੱਲਬਾਤ 'ਤੇ ਆਧਾਰਿਤ ਨਵੀਆਂ ਰਿਪੋਰਟਾਂ ਤੋਂ ਪਤਾ ਲੱਗਾ ਹੈ ਕਿ ਹਿੰਸਕ ਭੀੜ ਵਿਚ ਦੂਸਰੇ ਫ਼ਿਰਕੇ ਦੀਆਂ ਔਰਤਾਂ ਵੀ ਸ਼ਾਮਿਲ ਸਨ। ਰਾਜ ਦੀ ਪੁਲੀਸ ਇਸ ਜਿਨਸੀ ਹਿੰਸਾ ਨੂੰ ਅੰਜਾਮ ਦੇਣ ਵਾਲੀ ਸਿਰਫ਼ ਭੀੜ ਦੇ ਨਾਲ ਨਾਲ ਸੀ। ਵਾਇਰਲ ਵੀਡੀਓ ਵਿਚਲੀਆਂ ਪੀੜਤ ਔਰਤਾਂ ਨੇ ਦੱਸਿਆ ਹੈ ਕਿ ਉਨ੍ਹਾਂ ਨੂੰ ਭੀੜ ਨੇ ਜ਼ਬਰਦਸਤੀ ਨਹੀਂ ਖੋਹਿਆ ਸੀ ਜਿਵੇਂ ਕੁਝ ਲੋਕ ਦਾਅਵਾ ਕਰ ਰਹੇ ਹਨ ਸਗੋਂ ਪੁਲੀਸ ਨੇ ਔਰਤਾਂ ਨੂੰ ਭੀੜ ਦੇ ਹਵਾਲੇ ਕੀਤਾ।

ਖੁਲਾਸਿਆਂ ਤੋਂ ਇਹ ਵੀ ਪਤਾ ਲੱਗਾ ਹੈ ਕਿ ਜਬਰ ਜਨਾਹ ਦੀਆਂ ਪੀੜਤ ਔਰਤਾਂ ਹਸਪਤਾਲਾਂ ਵਿਚ ਇਲਾਜ ਲਈ ਵੀ ਗਈਆਂ ਅਤੇ ਉਨ੍ਹਾਂ ਦੀਆਂ ਮੈਡੀਕਲ ਰਿਪੋਰਟਾਂ ਮੌਜੂਦ ਹਨ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਪੁਲੀਸ, ਸੂਬਾ ਅਤੇ ਕੇਂਦਰ ਸਰਕਾਰ ਤੇ ਪ੍ਰਸ਼ਾਸਨ ਨੂੰ ਪੂਰੀ ਜਾਣਕਾਰੀ ਸੀ ਕਿ ਪਿਛਲੇ ਦੋ ਮਹੀਨਿਆਂ ਵਿਚ ਬਹੁਤ ਸਾਰੀਆਂ ਔਰਤਾਂ ਨਾਲ ਜਿਨਸੀ ਸ਼ੋਸ਼ਣ ਤੇ ਜਬਰ ਜਨਾਹ ਹੋਇਆ ਹੈ। ਇਸ ਤੋਂ ਇਲਾਵਾ ਜੂਨ 2023 ਦੇ ਅੱਧ ਵਿਚ ਮਨੀਪੁਰ ਦੇ 550 ਚਿੰਤਤ ਨਾਗਰਿਕਾਂ ਨੇ ਬਿਆਨ ਜਾਰੀ ਕਰ ਕੇ ਜਿਨਸੀ ਹਿੰਸਾ ਦੀਆਂ ਵਾਰਦਾਤਾਂ ਦੀ ਜਾਂਚ ਕਰਨ ਲਈ ਕਿਹਾ ਸੀ। ਦਿੱਲੀ ਤੋਂ ਔਰਤਾਂ ਦੀ ਤੱਥ-ਖੋਜ ਟੀਮ ਨੇ ਜੂਨ 2023 ਦੇ ਅੰਤ ਵਿਚ ਮਨੀਪੁਰ ਦਾ ਦੌਰਾ ਕੀਤਾ ਅਤੇ ਹਿੰਸਾ ਬਾਰੇ ਜਾਣਕਾਰੀ ਦਿੱਤੀ। ਅਪਰਾਧਾਂ ਦੇ ਦੋਸ਼ੀਆਂ ਦੀ ਜਾਂਚ ਕਰਨ ਅਤੇ ਉਨ੍ਹਾਂ ਵਿਰੁੱਧ ਕਾਰਵਾਈ ਕਰਨ ਦੀ ਬਜਾਇ ਮਨੀਪੁਰ ਪੁਲੀਸ ਨੇ ਔਰਤਾਂ ਦੀ ਉਸ ਟੀਮ ਦੇ ਖਿਲਾਫ਼ ਹੀ ਐੱਫਆਈਆਰ ਦਰਜ ਕਰ ਦਿੱਤੀ ਅਤੇ ਦੋਸ਼ ਲਾਇਆ ਕਿ ਇਹ ਰਾਜ ਤੇ ਰਾਸ਼ਟਰ ਦੇ ਹਿੱਤਾਂ ਦੇ ਵਿਰੁੱਧ ਕੰਮ ਕਰ ਰਹੀ ਹੈ।

3 ਮਈ ਤੋਂ ਸ਼ੁਰੂ ਹੋਈ ਹਿੰਸਾ ਦੇ 80 ਦਿਨਾਂ ਦੇ ਹਾਲਾਤ ਦੌਰਾਨ ਸਰਕਾਰ ਨੇ ਪੂਰੀ ਬੇਰੁਖੀ ਦਿਖਾਈ। ਮਨੀਪੁਰ ਭਾਂਬੜ ਬਣ ਕੇ ਬਲ ਰਿਹਾ ਸੀ ਪਰ ਪ੍ਰਧਾਨ ਮੰਤਰੀ ਨੇ 80 ਦਿਨਾਂ ਤੱਕ ਇਕ ਸ਼ਬਦ ਵੀ ਨਾ ਬੋਲਿਆ। ਗ੍ਰਹਿ ਮੰਤਰੀ ਨੇ ਮਨੀਪੁਰ ਜਾ ਕੇ ਅਮਨ ਕਾਇਮ ਕਰਨ ਅਤੇ ਵਾਪਸ ਪਰਤਣ ਦਾ ਵਾਅਦਾ ਕੀਤਾ। ਮਨੀਪੁਰ ਵਿਚ ਨਾ ਅਮਨ ਪਰਤਿਆ ਅਤੇ ਨਾ ਹੀ ਗ੍ਰਹਿ ਮੰਤਰੀ। ਸੁਪਰੀਮ ਕੋਰਟ ਨੇ ਮਨੀਪੁਰ ਟਰਾਈਬਲ ਫੋਰਮ ਦੀ ਪਟੀਸ਼ਨ ਜਿਸ ਵਿਚ ਮਨੀਪੁਰ ਆਦਿਵਾਸੀਆਂ ਦੀ ਰੱਖਿਆ ਲਈ ਨਿਰਦੇਸ਼ ਮੰਗੇ ਗਏ ਸਨ, ਨੂੰ ਤੁਰੰਤ ਸੂਚੀਬੱਧ ਕਰਨ ਤੋਂ ਇਹ ਕਹਿੰਦੇ ਹੋਏ ਇਨਕਾਰ ਕਰ ਦਿੱਤਾ ਕਿ ਇਹ ਅਮਨ-ਕਾਨੂੰਨ ਦੀ ਸਥਿਤੀ ਹੈ ਅਤੇ ਅਦਾਲਤ ਨੂੰ ਫ਼ੌਜ ਦੇ ਦਖ਼ਲ ਲਈ ਹੁਕਮ ਦੇਣ ਦੀ ਲੋੜ ਨਹੀਂ ਹੈ। ਸਥਾਨਕ ਔਰਤਾਂ ਦੇ ਸਮੂਹਾਂ ਨੇ ਕੌਮੀ ਮਹਿਲਾ ਕਮਿਸ਼ਨ ਨੂੰ ਕਈ ਦਰਖਾਸਤਾਂ ਦਿੱਤੀਆਂ ਪਰ ਕੋਈ ਜਵਾਬ ਨਾ ਮਿਲਿਆ। ਇੰਟਰਨੈੱਟ ਪਾਬੰਦੀ ਕਾਰਨ ਹਿੰਸਕ ਘਟਨਾਵਾਂ ਦੀਆਂ ਖ਼ਬਰਾਂ ਦੱਬੀਆਂ ਰਹੀਆਂ ਤੇ 'ਸਥਿਤੀ ਕਾਬੂ ਵਿਚ ਹੈ' ਦਾ ਬਿਰਤਾਂਤ ਚੱਲਦਾ ਰਿਹਾ।

4 ਮਈ ਨੂੰ ਵਾਪਰੀ ਘਟਨਾ ਦਾ ਵੀਡੀਓ 19 ਜੁਲਾਈ ਨੂੰ ਸਾਹਮਣੇ ਆਇਆ ਤੇ ਦੇਖਦੇ ਹੀ ਦੇਖਦੇ ਦੇਸ ਪਰਦੇਸ ਵਿਚ ਫ਼ੈਲ ਗਿਆ। ਔਰਤਾਂ 'ਤੇ ਅਵਿਸ਼ਵਾਸਯੋਗ ਬੇਰਹਿਮੀ ਅਤੇ ਖੁੱਲ੍ਹੇਆਮ ਤਸ਼ੱਦਦ ਦੀ ਗਵਾਹੀ ਨੇ ਲੋਕਾਂ ਦੀ ਸਮੂਹਿਕ ਜ਼ਮੀਰ ਨੂੰ ਵਲੂੰਧਰ ਦਿੱਤਾ। ਇਹ ਸਿਰਫ਼ ਦੋ ਔਰਤਾਂ 'ਤੇ ਹੋਇਆ ਤਸ਼ੱਦਦ ਨਹੀਂ, ਮਨੁੱਖਤਾ 'ਤੇ ਵਾਰ ਸੀ। ਜਿਨਸੀ ਹਿੰਸਾ ਦਾ ਇਹ ਰੂਪ ਨਫ਼ਰਤ ਵਿਚ ਪਰੁੱਚੇ ਸਾਰੇ ਸਮਾਜ ਦਾ ਅਕਸ ਹੈ ਜਿੱਥੇ ਔਰਤਾਂ ਦੇ ਸਰੀਰਾਂ ਨੂੰ ਜੰਗ ਦਾ ਮੈਦਾਨ ਬਣਾ ਕੇ ਸਮਾਜਿਕ ਅਤੇ ਸਿਆਸੀ ਪ੍ਰਭੂਸੱਤਾ ਦੀ ਇਬਾਰਤ ਲਿਖੀ ਜਾ ਰਹੀ ਸੀ। ਅਪਰਾਧੀਆਂ ਨੇ ਸਾਰੀ ਘਟਨਾ ਨੂੰ ਫਿਲਮਾਇਆ ਅਤੇ ਆਪਣੇ ਜੁਰਮ ਨੂੰ ਟਰਾਫੀ ਦੇ ਰੂਪ ਵਿਚ ਪ੍ਰਦਰਸ਼ਤ ਕੀਤਾ। ਵੀਡੀਓ ਦੇਖ ਕੇ ਭਾਰਤ ਦੇ ਚੀਫ ਜਸਟਿਸ, ਪ੍ਰਧਾਨ ਮੰਤਰੀ,

ਰਾਸ਼ਟਰੀ ਮਹਿਲਾ ਕਮਿਸ਼ਨ, ਮੁੱਖ ਮੰਤਰੀ ਅਤੇ ਕੇਂਦਰੀ ਮਹਿਲਾ ਅਤੇ ਬਾਲ ਵਿਕਾਸ ਮੰਤਰੀ ਸਮ੍ਰਿਤੀ ਇਰਾਨੀ, ਹਰ ਕੋਈ ਬੋਲ ਉਠਿਆ ਕਿ ਮਨੁੱਖਤਾ ਸ਼ਰਮਸਾਰ ਹੋਈ ਹੈ। ਪ੍ਰਧਾਨ ਮੰਤਰੀ ਨੇ ਕਿਹਾ ਕਿ ਮਨੀਪੁਰ ਵਿਚ ਔਰਤਾਂ ਦੀ ਨੰਗੀ ਪਰੇਡ ਦੀ ਘਟਨਾ ਨੇ 140 ਕਰੋੜ ਭਾਰਤੀਆਂ ਨੂੰ ਸ਼ਰਮਿੰਦਾ ਕੀਤਾ ਹੈ; ਉਨ੍ਹਾਂ ਕਿਹਾ, "ਮੇਰਾ ਦਿਲ ਦਰਦ ਅਤੇ ਗੁੱਸੇ ਨਾਲ ਭਰਿਆ ਹੋਇਆ ਹੈ। ਮੈਂ ਦੇਸ਼ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਮਨੀਪੁਰ ਦੀਆਂ ਧੀਆਂ ਨਾਲ ਜੋ ਹੋਇਆ ਹੈ, ਉਸ ਨੂੰ ਕਦੇ ਵੀ ਮੁਆਫ਼ ਨਹੀਂ ਕੀਤਾ ਜਾ ਸਕਦਾ।"

ਠੀਕ ਉਸੇ ਹੀ ਦਿਨ ਦਿੱਲੀ ਦੀ ਇਕ ਅਦਾਲਤ ਨੇ ਭਾਰਤੀ ਕੁਸ਼ਤੀ ਮਹਾਸੰਘ ਦੇ ਸਾਬਕਾ ਪ੍ਰਧਾਨ ਬ੍ਰਿਜ ਭੂਸ਼ਣ ਸ਼ਰਨ ਸਿੰਘ ਨੂੰ ਜਿਨਸੀ ਸ਼ੋਸ਼ਣ ਦੇ ਮਾਮਲੇ ਵਿਚ ਜ਼ਮਾਨਤ ਦੇ ਦਿੱਤੀ। ਇਹ ਮਾਮਲਾ ਦੇਸ ਦੀਆਂ ਚੋਟੀ ਦੀਆਂ ਪਹਿਲਵਾਨ ਧੀਆਂ ਨੇ ਦਾਇਰ ਕੀਤਾ ਸੀ। ਪਹਿਲਵਾਨ ਧੀਆਂ ਹਫ਼ਤਿਆਂ ਬੱਧੀ ਸੜਕਾਂ 'ਤੇ ਰੁਲ਼ੀਆਂ ਸਨ, ਇਹ ਕਹਿੰਦੇ ਹੋਏ ਕਿ ਨਿਆਂ ਦਿਓ। ਉਸੇ ਹੀ ਦਿਨ ਡੇਰਾ ਸੱਚਾ ਸੌਦਾ ਮੁਖੀ ਗੁਰਮੀਤ ਰਾਮ ਰਹੀਮ ਸਿੰਘ ਜੋ ਡੇਰੇ ਦੀਆਂ ਦੋ ਔਰਤਾਂ ਨਾਲ ਜਬਰ ਜਨਾਹ ਦੇ ਦੋਸ਼ ਵਿਚ 20 ਸਾਲ ਦੀ ਕੈਦ ਦੀ ਸਜ਼ਾ ਕੱਟ ਰਿਹਾ ਹੈ, ਇਸ ਸਾਲ ਦੂਜੀ ਵਾਰ, 30 ਦਿਨਾਂ ਦੀ ਪੈਰੋਲ 'ਤੇ ਬਾਹਰ ਆਇਆ। ਇਸੇ ਹੀ ਦਿਨ ਸੁਪਰੀਮ ਕੋਰਟ ਨੇ ਬਿਲਕੀਸ ਬਾਨੋ ਦੀ ਅਪੀਲ ਜੋ ਉਸ ਨਾਲ ਹੋਏ ਜਬਰ ਜਨਾਹ ਤੇ ਉਸ ਦੀ ਧੀ ਤੇ ਪਰਿਵਾਰ ਦੇ ਜੀਆਂ ਦੇ ਕਤਲ ਦੇ 11 ਦੋਸ਼ੀਆਂ ਨੂੰ ਸਜ਼ਾ ਪੂਰੀ ਕੀਤੇ ਬਿਨਾਂ ਰਿਹਾਅ ਕੀਤੇ ਜਾਣ ਨੂੰ ਚੁਣੌਤੀ ਦਿੰਦੀ ਸੀ, ਨੂੰ ਹੋਰ ਅੱਗੇ ਪਾ ਦਿੱਤਾ।

ਮਨੀਪੁਰ ਵਿਚ ਸਮੂਹਿਕ ਹਿੰਸਾ ਹੋ ਰਹੀ ਹੈ। ਅਜਿਹੀ ਹਿੰਸਾ ਵਿਚ ਨਿਆਂ ਦੇ ਕੀ ਅਰਥ ਹਨ? ਮਨੀਪੁਰ ਅਤੇ ਉੱਤਰ-ਪੂਰਬ ਦੇ ਕਈ ਦੂਜੇ ਸੂਬੇ ਇਕ ਖ਼ਾਸ ਤਰ੍ਹਾਂ ਦੇ ਹਾਲਾਤ ਹਨ ਜਿਨ੍ਹਾਂ ਦੇ ਅੰਦਰਲੇ ਟਕਰਾਅ ਨੂੰ ਸਰਕਾਰਾਂ ਨੇ ਵਰਤਿਆ ਹੈ ਪਰ ਹੱਲ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਇਸ ਖੇਤਰ ਦਾ ਫ਼ੌਜੀਕਰਨ ਕੀਤਾ ਗਿਆ ਹੈ। ਮਨੀਪੁਰ ਦਾ ਪੂਰਾ ਰਾਜ ਲੰਮੇ ਸਮੇਂ ਤੋਂ ਆਰਮਡ ਫੋਰਸਿਜ਼ ਸਪੈਸ਼ਲ ਪਾਵਰਜ਼ ਐਕਟ (ਅਫਸਪਾ) ਦੇ ਅਧੀਨ ਸੀ। ਪਿਛਲੇ ਸਾਲ ਕੇਂਦਰ ਸਰਕਾਰ ਨੇ 'ਸੁਰੱਖਿਆ ਸਥਿਤੀ ਵਿਚ ਸੁਧਾਰ' ਦਾ ਦਾਅਵਾ ਕਰਦੇ ਹੋਏ ਹਥਿਆਰਬੰਦ ਬਲਾਂ ਦੇ ਵਿਸ਼ੇਸ਼ ਅਧਿਕਾਰ ਐਕਟ ਦੇ ਤਹਿਤ 'ਅਸ਼ਾਂਤ ਖੇਤਰ' ਦਾ ਦਰਜਾ ਇੰਫ਼ਾਲ ਦੇ ਛੇ ਜ਼ਿਲ੍ਹਿਆਂ ਦੇ 15 ਥਾਣਿਆਂ ਤੋਂ ਵਾਪਸ ਲੈ ਲਿਆ ਸੀ। ਜ਼ਿਕਰਯੋਗ ਹੈ ਕਿ ਜਿਨ੍ਹਾਂ ਥਾਣਿਆਂ ਤੋਂ ਅਫਸਪਾ ਵਾਪਸ ਲਿਆ ਗਿਆ ਸੀ, ਉਹ ਸਾਰੇ ਥਾਣੇ ਘਾਟੀ ਵਿਚ ਸਥਿਤ ਹਨ ਜਿੱਥੇ ਪ੍ਰਮੁੱਖ ਬਹੁਗਿਣਤੀ ਮੈਤੇਈ ਆਬਾਦੀ ਰਹਿੰਦੀ ਹੈ।

ਮਨੀਪੁਰ ਦਾ ਮੌਜੂਦਾ ਟਕਰਾਅ ਜ਼ਮੀਨ ਦੇ ਸਵਾਲ ਨਾਲ ਡੂੰਘੀ ਤਰ੍ਹਾਂ ਜੁੜਿਆ ਹੋਇਆ ਹੈ। ਇਸ ਸਾਲ ਦੇ ਸ਼ੁਰੂ ਵਿਚ ਸਰਕਾਰ ਵਲੋਂ ਕਈ ਪਹਾੜੀ ਖੇਤਰਾਂ ਨੂੰ 'ਰਾਖਵੇਂ ਜੰਗਲ', 'ਸੁਰੱਖਿਅਤ ਜੰਗਲ' ਐਲਾਨ ਦਿੱਤਾ ਗਿਆ। ਸੈਂਕੜੇ ਕੁਕੀ ਆਦਿਵਾਸੀਆਂ ਨੂੰ ਉਨ੍ਹਾਂ ਦੀ ਵਸੋਂ ਵਾਲੀ ਰਵਾਇਤ ਭੋਇੰ-ਟੋਟਿਆਂ ਤੋਂ ਹਟਾਉਣ ਦੇ ਖ਼ਦਸ਼ੇ ਪੈਦਾ ਹੋਏ। ਸਰਕਾਰ ਨੇ ਕਈ ਹੋਰ ਆਦੇਸ਼ ਦਿੱਤੇ ਜਿਨ੍ਹਾਂ ਦਾ ਸਾਫ਼ ਮਕਸਦ ਕੁਕੀ ਆਦਿਵਾਸੀਆਂ ਦਾ ਉਨ੍ਹਾਂ ਦੀ ਜ਼ਮੀਨ 'ਤੇ ਹੱਕ ਘਟਾਉਣਾ ਸੀ। ਕੁਕੀ ਲੋਕ ਜ਼ਿਆਦਾਤਰ ਪਹਾੜੀਆਂ ਵਿਚ ਰਹਿੰਦੇ ਹਨ। ਇਨ੍ਹਾਂ ਪਹਾੜੀਆਂ ਤੇ ਜੰਗਲਾਂ ਨੂੰ ਕਬਾਇਲੀ ਲੋਕਾਂ (ਮਨੀਪੁਰ ਵਿਚ ਕੁਕੀ ਤੇ ਨਾਗਾ) ਦੀਆਂ ਸਮੂਹਿਕ-ਸਮਾਜਿਕ ਜ਼ਮੀਨਾਂ ਮੰਨਿਆ ਜਾਂਦਾ ਹੈ ਜਿਹੜੀਆਂ ਸਰਕਾਰ ਦੇ ਅਧਿਕਾਰ ਖੇਤਰ ਵਿਚ ਵੀ ਨਹੀਂ ਹਨ। ਸਰਕਾਰ ਦੇ 'ਰਾਖਵੇਂ ਜੰਗਲ' ਖੇਤਰਾਂ ਦੇ ਮਨਮਰਜ਼ੀ ਦੇ ਐਲਾਨਾਂ ਅਤੇ ਮੈਤੇਈ ਭਾਈਚਾਰੇ ਨੂੰ ਆਦਿਵਾਸੀ ਦਰਜਾ ਦੇਣ ਦੀ ਪੇਸ਼ਬੰਦੀ ਨਾਲ ਕੁਕੀ/ਆਦਿਵਾਸੀਆਂ ਵਿਚ ਬੇਚੈਨੀ ਵਧੀ। ਅਪਰੈਲ ਤੇ ਮਈ ਦੇ ਸ਼ੁਰੂਆਤੀ ਦਿਨਾਂ ਵਿਚ ਉਨ੍ਹਾਂ ਮੁੱਖ ਮੰਤਰੀ ਨੂੰ ਮੰਗ ਪੱਤਰ ਦਿੱਤੇ ਅਤੇ ਕਈ ਥਾਵਾਂ 'ਤੇ ਇਨ੍ਹਾਂ ਤਰਕੀਬਾਂ ਦਾ ਵਿਰੋਧ ਕੀਤਾ।

ਬਹੁਗਿਣਤੀਵਾਦ ਦਾ ਏਜੰਡਾ ਇੱਥੇ ਵੀ ਵਰਤਿਆ ਗਿਆ ਹੈ। ਅਸਾਮ ਵਿਚ ਗ਼ੈਰ-ਕਾਨੂੰਨੀ ਪਰਵਾਸੀਆਂ ਦੀ ਘੁਸਪੈਠ ਦੇ ਨਾਂ ਥੱਲੇ ਮੁਸਲਿਮ ਘੱਟਗਿਣਤੀ ਫ਼ਿਰਕੇ ਵਿਰੁੱਧ ਨਫਰਤੀ ਪ੍ਰਚਾਰ ਹੋਇਆ ਹੈ, ਉਸੇ ਤਰ੍ਹਾਂ ਕੁਕੀ ਲੋਕਾਂ ਨੂੰ ਬਰਮੀ ਘੁਸਪੈਠੀਏ ਅਤੇ ਅਫ਼ੀਮ ਦੀ ਗ਼ੈਰ-ਕਾਨੂੰਨੀ ਖੇਤੀ ਕਰਨ ਵਾਲੇ ਐਲਾਨ ਕੇ ਵੱਡੇ ਪੱਧਰ 'ਤੇ ਭੰਡੀ ਪ੍ਰਚਾਰ ਹੋਇਆ ਹੈ।

ਪਿਛਲੇ ਕੁਝ ਸਾਲਾਂ ਵਿਚ ਹਿੰਸਕ ਬਹੁਗਿਣਤੀਵਾਦੀ ਭੀੜਾਂ ਦਾ ਵਰਤਾਰਾ ਉਭਰਿਆ ਹੈ। ਇਹ ਭੀੜ ਕਿਸੇ ਅਪਰਾਧ, ਅਪਰਾਧੀ ਅਤੇ ਸਜ਼ਾ ਨੂੰ ਪਰਿਭਾਸ਼ਿਤ ਕਰਨ ਲਈ ਪੂਰੀ ਤਰ੍ਹਾਂ ਸੁਤੰਤਰ ਹੈ। ਇਸ ਹਿੰਸਕ ਭੀੜ ਵਿਚ ਹੁਣ ਮਰਦ ਹੀ ਨਹੀਂ, ਔਰਤਾਂ ਵੀ ਸ਼ਾਮਿਲ ਹਨ। ਇਹੀ ਉਹ ਭੀੜ ਹੈ ਜਿਸ ਨੇ ਮਨੀਪੁਰੀ ਔਰਤਾਂ ਦਾ ਜਿਨਸੀ ਸ਼ੋਸ਼ਣ ਕੀਤਾ ਤੇ ਤਸੀਹੇ ਦਿੱਤੇ। ਜੇ ਅਸੀਂ ਆਪਣੀ ਮਨੁੱਖਤਾ ਨੂੰ ਜਿਊਂਦਿਆਂ ਰੱਖਣਾ ਚਾਹੁੰਦੇ ਹਾਂ ਤਾਂ ਸਾਨੂੰ ਸਵਾਲ ਪੁੱਛਣੇ ਚਾਹੀਦੇ ਹਨ, ਸਰਕਾਰ ਤੋਂ ਜਵਾਬਦੇਹੀ ਦੀ ਮੰਗ ਕਰਨੀ ਚਾਹਿਦੀ ਹੈ ਅਤੇ ਨਫ਼ਰਤੀ ਹਿੰਸਾ ਦਾ ਮੁਕਾਬਲਾ ਕਰਨ ਲਈ ਬਹੁਗਿਣਤੀਵਾਦ ਦੇ ਏਜੰਡੇ ਨੂੰ ਸਮਝਣਾ ਪਵੇਗਾ। ਜੇ ਅਸੀਂ ਵਿਰੋਧ ਨਾ ਕੀਤਾ ਤਾਂ ਨਫ਼ਰਤੀ ਭੀੜ ਦੀ ਅੱਗ ਘੱਟਗਿਣਤੀ ਫ਼ਿਰਕਿਆਂ, ਆਦਿਵਾਸੀਆਂ ਜਾਂ ਦਲਿਤ ਔਰਤਾਂ ਤਕ ਹੀ ਸੀਮਤ ਨਹੀਂ ਰਹੇਗੀ, ਇਹ ਸਾਡੇ ਸਮਾਜ ਦਾ ਉਹ ਸਭ ਕੁਝ ਖੋਹ ਲਵੇਗੀ ਜਿਸ ਨੂੰ ਅਸੀਂ ਪਿਆਰ ਕਰਦੇ ਹਾਂ।



**– ਨਵਸ਼ਰਨ ਕੌਰ**
**E-mail :**
**navsharan@gmail.com**




# ਰਾਏਕੋਟ ਦਾ ਸ਼ਹੀਦੀ ਸਮਾਗਮ ਸ਼ਰਧਾ ਨਾਲ ਮਨਾਇਆ

ਦੇਸ਼ ਲਈ ਆਪਾ ਵਾਰਨ ਵਾਲੇ ਸ਼ਹੀਦਾਂ ਦੀਆਂ ਕੁਰਬਾਨੀਆਂ, ਦੇਸ਼ ਦੀ ਆਜ਼ਾਦੀ ਦੀਆਂ ਨੀਂਹ ਦੀਆਂ ਇੱਟਾਂ ਹੁੰਦੀਆਂ ਹਨ। ਜਦੋਂ ਜਦੋਂ ਦੇਸ਼ ਤੇ ਭੀੜਾ ਪੈਂਦੀਆਂ ਹਨ, ਸ਼ਹਾਦਤਾਂ ਦਾ ਵੱਡਮੁੱਲਾ ਇਤਿਹਾਸ ਕੌਮਾ ਦੀ ਅਗਵਾਈ ਕਰਦਾ ਹੈ। ਜੇਕਰ ਇਤਿਹਾਸ ਦੇ ਪੰਨਿਆਂ ਤੇ ਨਜ਼ਰ ਮਾਰੀਏ ਤਾਂ ਪਿੰਡ ਪਿੱਥੋ ਜ਼ਿਲ੍ਹਾ ਬਠਿੰਡਾ ਦੇ ਤਿੰਨ ਆਜ਼ਾਦੀ ਘੁਲਾਟੀਆਂ ਨੂੰ ਅੰਗਰੇਜ਼ ਹਕੂਮਤ ਨੇ ਆਮ ਅਵਾਮ ਦੇ ਸਾਹਮਣੇ ਖੁੱਲ੍ਹੇ ਇਕੱਠ ਵਿੱਚ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਸੀ। ਇਹ ਸ਼ਹੀਦ ਆਜ਼ਾਦੀ ਸੰਘਰਸ਼ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਆਰੰਭੇ ਸੰਘਰਸ਼ ਕੂਕਾ ਅੰਦੋਲਨ ਵਿੱਚ ਸਰਗਰਮ ਅਤੇ ਮਿਸ਼ਨ ਦੇ ਪ੍ਰਚਾਰਕ ਸਨ। ਪਿੰਡ ਪਿੱਥੋ ਦੇ ਤਿੰਨ ਨਾਮਧਾਰੀ ਸਿੱਖ ਮਸਤਾਨ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਸੰਤ ਗੁਰਮੁੱਖ ਸਿੰਘ ਜੀ ਭੈਣੀ ਸਾਹਿਬ ਜਾਂਦੇ ਹੋਏ ਰਾਏਕੋਟ ਗੁਰਦੁਆਰਾ ਟਾਹਲੀਆਣਾ ਸਾਹਿਬ ਵਿਖੇ ਰੁਕੇ ਅਤੇ ਗੁਰਦੁਆਰਾ ਸਾਹਿਬ ਦੇ ਭਾਈ ਨੇ ਸਾਰੀ ਵਾਰਤਾ ਗਊ ਹੱਤਿਆ ਦੇ ਬਾਰੇ ਦੱਸੀ। ਇਹਨਾਂ ਮਾਰੂ ਨੀਤੀਆਂ ਖਿਲਾਫ ਨਾਮਧਾਰੀ ਸਿੰਘਾਂ ਨੇ ਸਿੱਧਾ ਵਿਦਰੋਹ ਕਰ ਦਿੱਤਾ ਤੇ ਸਿੰਘਾਂ ਨੇ 15, 16 ਜਨਵਰੀ 1871 ਈਸਵੀ ਦੀ ਰਾਤ ਨੂੰ ਬੁਚੜਖਾਨੇ ਤੇ ਧਾਵਾ ਬੋਲ ਦਿੱਤਾ। ਅੰਗਰੇਜ਼ਾਂ ਨੇ ਲੋਕਾਂ ਦਾ ਇਕੱਠ ਕਰਕੇ, ਲੱਕੜ ਦੀ ਫਾਂਸੀ ਤਿਆਰ ਕਰਕੇ ਇਹਨਾਂ ਸਿੰਘਾ ਨੂੰ ਸ਼ਹੀਦ ਕਰ ਦਿਤਾ। ਇਹਨਾਂ ਸ਼ਹੀਦ ਸਿੰਘਾਂ ਨੇ ਆਪਣੀ ਰਹਿਤ ਮਰਿਯਾਦਾ ਤੇ ਪਹਿਰਾ ਦਿੰਦੇ ਹੋਏ ਇਸ਼ਨਾਨ ਕਰਕੇ ਅਰਦਾਸ ਕਰਕੇ ਆਪਣੇ ਹੱਥੀਂ ਆਪੇ ਰੇਸ਼ਮ ਦੇ ਰੱਸੇ ਗਲਾਂ ਵਿੱਚ ਪਾ ਕੇ ਸ਼ਹੀਦੀਆਂ ਦਿੱਤੀਆਂ ਸਨ। ਜਿਨ੍ਹਾਂ ਦੀ ਪਵਿੱਤਰ ਯਾਦ ਵਿੱਚ ਜੰਗ-ਏ-ਆਜਾਦੀ ਦੇ ਪਰਵਾਨੇ ਰਾਏਕੋਟ ਦੇ ਨਾਮਧਾਰੀ ਸ਼ਹੀਦ ਸੰਤ ਗੁਰਮੁੱਖ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਸੰਤ ਮਸਤਾਨ ਸਿੰਘ ਜੀ ਦਾ ਵਿਸ਼ਵ ਨਾਮਧਾਰੀ ਸੰਗਤ (ਸ੍ਰੀ ਭੈਣੀ ਸਾਹਿਬ) ਵਲੋਂ ਮਹਾਨ ਸ਼ਹੀਦੀ ਸਮਾਗਮ ਸਥਾਨ ਰਾਏਕੋਟ ਵਿਖੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਛੱਤਰ ਛਾਇਆ ਹੇਠ ਪੂਰੇ ਸਤਿਕਾਰ ਅਤੇ ਸ਼ਰਧਾ ਪੂਰਵਕ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿੱਚ ਲੁਧਿਆਣਾ ਦੇ ਜਥੇ ਵੱਲੋਂ ਕੀਤਾ ਗਿਆ। ਜਥੇਦਾਰ ਸੂਬਾ ਸੰਦੀਪ ਸਿੰਘ ਜੀ ਦੇ ਸਮੂਹ ਜਥੇ ਵੱਲੋਂ ਦੀਵਾਨ ਲਗਾਉਂਦੇ ਹੋਏ ਜਥੇਦਾਰ ਜੀ ਨੇ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਵਿਸਥਾਰ ਪੂਰਵਕ ਵਰਣਨ ਕੀਤਾ।

ਇਸ ਮੌਕੇ ਜੋਗਾ ਸਿੰਘ, ਦਿਲਬਾਗ ਸਿੰਘ ਵਲਟੋਹਾ, ਗੁਰਮਿੰਦਰ ਸਿੰਘ ਦੇ ਜਥੇ ਵੱਲੋਂ ਕਵੀਸਰੀ ਕੀਤੀ ਗਈ। ਸੰਤ ਸਵਿੰਦਰ ਸਿੰਘ ਲੁਧਿਆਣਾ ਅਤੇ ਬਚਿਆਂ ਵਲੋਂ ਬਹੁਤ ਸ਼ਰਧਾ ਪੂਰਵਕ ਕਵਿਤਾ ਪੜੀਆਂ ਗਈਆਂ।

ਅਜੀਤ ਸਿੰਘ ਨਾਮਧਾਰੀ ਨੇ ਸ਼ਹੀਦਾਂ ਪ੍ਰਤੀ ਸ਼ਰਧਾਂਜਲੀ ਦਿੰਦੇ ਹੋਏ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਜਿਹੜਾ ਗਊ ਹੱਤਿਆ ਕਰਦਾ ਸੀ ਉਸ ਨੂੰ ਮੌਤ ਦੀ ਸਜਾ ਦਿੱਤੀ ਜਾਂਦੀ ਸੀ। ਇਸ ਸਾਕੇ ਦੇ ਨਾਲ ਸੱਤ ਪਿੰਡ ਜੁੜੇ ਹਨ। ਜਿਹੜੇ ਸ਼ਹੀਦ ਹੋਏ ਹਨ ਉਹ ਇਹਨਾਂ ਵਿਚੋਂ ਇੱਕ ਪਿੰਡ ਪਿੱਥੋ ਦੇ ਹਨ। ਇਹਨਾਂ ਸ਼ਹੀਦਾ ਨੇ ਗਊ ਰੱਖਿਆ ਖਾਤਰ ਆਪਣੀਆਂ ਕੁਰਬਾਨੀਆਂ ਦਿਤੀਆਂ ਉਹ ਨਾ ਭੁੱਲਣਯੋਗ ਹਨ। ਸਾਨੂੰ ਇਹ ਦਿਨ ਸਦਾ ਹੀ ਮਨਾਉਣੇ ਚਾਹੀਦੇ ਹਨ।



ਛਿੰਦਾ ਨਾਮਧਾਰੀ ਜਲੰਧਰ

ਸੂਬਾ ਹਰਭਜਨ ਸਿੰਘ ਨੇ ਆਪਣੇ ਵਿਚਾਰਾਂ ਰਾਹੀਂ ਕਿਹਾ ਕਿ ਵੱਖ ਵੱਖ ਸਮੇਂ ਵਿੱਚ ਸ਼ਹਾਦਤਾਂ ਨੂੰ ਆਪਣੇ ਬਚਿਆਂ ਨੂੰ ਜ਼ਰੂਰ ਦੱਸਣਾ ਚਾਹੀਦਾ ਭਾਵ ਇਤਿਹਾਸ ਪ੍ਰਤੀ ਜਾਗਰੂਕ ਕਰਨਾ ਚਾਹੀਦਾ ਹੈ।

ਸੁਰਿੰਦਰ ਸਿੰਘ ਨਾਮਧਾਰੀ ਨੇ ਸ਼ਹੀਦਾਂ ਪ੍ਰਤੀ ਸ਼ਰਧਾਂਜਲੀ ਦਿੰਦੇ ਹੋਏ ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਲਈ ਕੀ ਨਹੀਂ ਕੀਤਾ। ਜੇ ਅਸੀਂ ਅੱਜ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਤਾਂ ਉਹ ਸ੍ਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ। ਸ਼ਹੀਦ ਸਿੰਘ ਤੋਪਾਂ ਨਾਲ ਉਡ ਗਏ, ਫਾਂਸੀਆਂ ਤੇ ਲਟਕ ਗਏ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪ ਜਲਾਵਤਨ ਹੋਏ। ਉਹਨਾਂ ਨੇ ਆਪਣੇ ਵਿਚਾਰਾਂ ਰਾਹੀਂ ਆਖਿਆ ਕਿ ਉਹਨਾਂ ਸ਼ਹੀਦ ਸਿੰਘ ਨੂੰ ਯਾਦ ਰੱਖਣਾ ਮੇਲੇ ਮਨਾਉਣੇ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ। ਸੂਬਾ ਬਲਵਿੰਦਰ ਸਿੰਘ ਝੱਲ ਨੇ ਆਖਿਆ ਕਿ ਦੇਸ਼, ਗਊ ਗਰੀਬ ਦੀ ਖਾਤਰ ਆਪਾ ਨਿਸ਼ਾਵਰ ਕਰਨ ਵਾਲੇ ਸੂਰਵੀਰਾਂ ਦੀ ਯਾਦ ਵਿੱਚ ਆਪ ਜੁੜ ਬੈਠੇ ਹੋ ਆਪ ਸਾਰੇ ਧੰਨਤਾਂ ਦੇ ਯੋਗ ਹੋ ਕਿ ਤੁਸੀਂ ਆਪਣੇ ਪੁਰਖਿਆਂ ਨੂੰ ਯਾਦ ਕਰਨ ਵਾਸਤੇ ਇਕੱਤਰ ਹੋਏ ਹੋ। ਸਾਨੂੰ ਇਹ ਸ਼ਹੀਦ ਸਿੰਘਾਂ ਦੀਆਂ ਕੁਰਬਾਨੀਆਂ ਨਹੀਂ ਭੁਲਨੀਆਂ ਚਾਹੀਦੀਆਂ।

ਸਟੇਜ ਦਾ ਸੰਚਾਲਨ ਬਲਵੀਰ ਸਿੰਘ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਕਰਦੇ ਹੋਏ ਕਿਹਾ ਕਿ ਅਸੀਂ ਅੱਜ ਉਹਨਾਂ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਇਕੱਤਰ ਹੋਏ ਹਾਂ ਜਿਹਨਾ ਨੇ ਗਊ ਗਰੀਬ ਦੀ ਰੱਖਆ ਖਾਤਰ ਸ਼ਹੀਦੀਆਂ ਦਿੱਤੀਆਂ। ਏਸ ਮੌਕੇ ਸ਼ਹੀਦਾਂ ਦੇ ਪਰਿਵਾਰਾਂ ਨੂੰ ਅਤੇ ਹੋਰ ਆਏ ਹੋਏ ਪਤਵੰਤੇ ਸੱਜਣਾਂ ਨੂੰ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਸੁਰਿੰਦਰ ਸਿੰਘ ਨਾਮਧਾਰੀ, ਸੂਬਾ ਹਰਭਜਨ ਸਿੰਘ, ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਸੁਖਵਿੰਦਰ ਸਿੰਘ ਲਿਟਾਂ, ਸੂਬਾ ਬਲਜੀਤ ਸਿੰਘ ਮਾਨਸਾ, ਅਜੀਤ ਸਿੰਘ ਨਾਮਧਾਰੀ, ਨਿਰਮਲ ਸਿੰਘ ਰਾਏਕੋਟ, ਸੰਤ ਜੀ ਹਿੰਮਤਪੁਰਾ, ਗਿਆਨੀ ਜੋਗਿੰਦਰ ਸਿੰਘ, ਨਿਰਮਲ ਸਿੰਘ ਭੱਟੀ, ਸੁਖਮਿੰਦਰ ਸਿੰਘ ਸੁੱਖੂ, ਗੁਰਦੇਵ ਸਿੰਘ ਚੀਮਾ ਤੋਂ ਇਲਾਵਾ ਵੱਖ ਵੱਖ ਇਲਾਕਿਆਂ ਤੋਂ ਸਮੂਹ ਸੰਗਤ ਨੇ ਇਸ ਮੇਲੇ ਵਿੱਚ ਹਾਜ਼ਰੀ ਭਰੀ। ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

– ਡਾ.ਹਰਮਿੰਦਰ ਸਿੰਘ ਬੇਦੀ

# ਮਿਹਰਾਂ ਦਾ ਦਾਤਾ ਸ੍ਰੀ ਸਤਿਗੁਰੂ ਉਦੇ ਸਿੰਘ ਜੀ



ਸਤਿਗੁਰੂ ਉਦੇ ਸਿੰਘ ਜੀ ਲਾਸਾਨੀ, ਅਦੁੱਤੀ ਸਖਸ਼ੀਅਤ ਹਨ। ਕਰਮਸ਼ੀਲਤਾ ਉਨ੍ਹਾਂ ਦੀ ਕਾਰਜਸ਼ੈਲੀ ਦਾ ਅਨਿੱਖੜਵਾਂ ਅੰਗ ਹੈ। ਪਦਾਰਥਵਾਦੀ ਯੁੱਗ ਵਿੱਚ ਉਹ ਕਮਲ ਦੀ ਤਰ੍ਹਾਂ ਨਿਰਾਲਮ ਵਿਅਕਤਿਤਵ ਦੇ ਸੁਆਮੀ ਹਨ। ਉਨ੍ਹਾਂ ਨੂੰ ਜਿਥੇ ਸਿੱਖ ਪਰੰਪਰਾਵਾਂ ਦਾ ਗਹਿਰਾ ਗਿਆਨ ਹੈ, ਉਥੇ ਭਾਰਤ ਦੀਆਂ ਸਨਾਤਨੀ ਕਦਰਾਂ ਕੀਮਤਾਂ ਦੀ ਮਹੱਤਤਾ ਨੂੰ ਵੀ ਉਹ ਸੁਖਮਤਾ ਨਾਲ ਜਾਣਦੇ ਹਨ। ਸਤਿਗੁਰੂ ਜੀ ਬਹੁਪੱਖੀ ਵਿਅਕਤਿਤਵ ਦੇ ਸੁਆਮੀ ਹਨ। ਗੁਰਗੱਦੀ ਦੇ ਕੁਝ ਵਰ੍ਹਿਆਂ ਵਿੱਚ ਹੀ ਉਨ੍ਹਾਂ ਨੇ ਪੰਜਾਬ, ਪੰਜਾਬੀ ਤੇ ਪੰਜਾਬੀਅਤ ਬਾਰੇ ਬਹੁਤ ਹੀ ਵਡਮੁੱਲੀਆਂ ਧਾਰਨਾਵਾਂ ਨੂੰ ਆਪਣੇ ਭਾਸ਼ਣਾ ਰਾਹੀਂ ਦੇਸ਼-ਵਿਦੇਸ਼ ਦੀ ਸੰਗਤ ਅੱਗੇ ਪ੍ਰਮੁੱਖਤਾ ਨਾਲ ਰੱਖਿਆ। ਗੂੜ੍ਹ ਗਿਆਨ ਦੀਆਂ ਗੱਲਾਂ ਨੂੰ ਉਹ ਸਰਲ ਅਤੇ ਪਾਰਦਰਸ਼ੀ ਢੰਗ ਨਾਲ ਸਹਿਜੇ ਹੀ ਸਮਝਾ ਦੇਂਦੇ ਹਨ। ਮੇਰੇ ਉਪਰ ਉਨ੍ਹਾਂ ਦੀ ਸਖਸ਼ੀਅਤ ਦਾ ਉਦੋਂ ਤੋਂ ਗਹਿਰਾ ਪ੍ਰਭਾਵ ਹੈ, ਜਦੋਂ ਮੈਂ ਉਨ੍ਹਾਂ ਨੂੰ ਇਕ ਵਾਰੀ ਬੰਗਲੌਰ ਦੇ ਨਾਮਧਾਰੀ ਸੀਡਸ ਫਾਰਮ ਤੇ ਉਚੇਚਾ ਮਿਲਣ ਗਿਆ ਸੀ। ਏਸ਼ੀਆ ਦੇ ਸੀਡਸ ਫਾਰਮ ਦੀ ਖੇਤੀ ਵਿੱਚ ਬੰਗਲੌਰ ਦੀ ਇਸ ਸੰਸਥਾ ਦੀ ਵੱਖਰੀ ਪਛਾਣ ਹੈ। ਇਹ ਸਭ ਕੁਝ ਸਤਿਗੁਰੂ ਉਦੇ ਸਿੰਘ ਜੀ ਦੀ ਪ੍ਰਤਿਬੱਧਤਾ ਕਰਕੇ ਹੀ ਸੰਭਵ ਹੋਇਆ। ਨਾਮਧਾਰੀ ਸੰਪ੍ਰਦਾਇ ਦਾ ਭਾਰਤ ਅਤੇ ਪੰਜਾਬ ਦੇ ਕਈ ਖੇਤਰਾਂ ਵਿੱਚ ਉੱਘਾ ਯੋਗਦਾਨ ਹੈ। ਖੇਡਾਂ ਦੇ ਖੇਤਰ ਵਿੱਚ ਨਾਮਧਾਰੀ ਨੌਜਵਾਨ ਖਿਡਾਰੀਆਂ ਨੇ ਹਾਕੀ ਨੂੰ ਪਰਨਾ ਕੇ ਅੰਤਰਰਾਸ਼ਟਰੀ ਨਾਮਨਾ ਖੱਟਿਆ। ਤੰਤੀ ਸਾਜ਼ਾਂ ਦੇ ਪ੍ਰਤੀ ਨਾਮਧਾਰੀ ਸੰਗੀਤਕਾਰਾਂ ਨੇ ਉਸ ਰੂਹਾਨੀ ਚੇਤਨਾ ਨੂੰ ਮੁੜ ਸੁਰਜੀਤ ਕੀਤਾ, ਜਿਸਦੀ ਸਭਿਆਚਾਰਕ ਪਛਾਣ ਭਾਰਤੀ ਸ਼ਾਸਤਰੀ ਸੰਗੀਤ ਦੀਆਂ ਤੈਹਾਂ ਵਿੱਚ ਪਈ ਹੋਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਉਚ ਕੋਟੀ ਦੇ ਸੰਗੀਤ ਗਿਆਤਾ ਸਨ। ਸ਼ਾਸਤਰੀ ਸੰਗੀਤ ਦੀਆਂ ਬਰੀਕੀਆਂ ਨੂੰ ਸਮਝ ਕੇ ਉਨ੍ਹਾਂ ਨੇ ਸ਼ਾਸਤਰੀ ਸੰਗੀਤ ਦੀ ਪ੍ਰਸੰਗਿਕਤਾ ਨੂੰ ਆਧੁਨਿਕ ਯੁਗ ਦੇ ਹਾਣ ਦਾ ਬਣਾਇਆ। ਗੁਰਮਤਿ ਸੰਗੀਤ ਦੇ ਖੇਤਰ ਵਿੱਚ ਨਾਮਧਾਰੀ ਰਾਗੀਆਂ ਦਾ ਅੱਜ ਵੀ ਵਿਲੱਖਣ ਸਥਾਨ ਹੈ। ਇਸ ਵਿਲੱਖਣਤਾ ਦੇ ਵਿੱਚ ਕੀਰਤਨ ਦੀਆਂ ਅਧਿਆਤਮਕ ਕਦਰਾਂ-ਕੀਮਤਾਂ ਵੀ ਸੁਰੱਖਿਅਤ ਹਨ। ਸਤਿਗੁਰੂ ਉਦੇ ਸਿੰਘ ਜੀ ਨੇ ਇਨ੍ਹਾਂ ਰਵਾਇਤਾਂ ਅਤੇ ਪ੍ਰੰਪਰਾਵਾਂ ਨੂੰ ਕੇਵਲ ਨਿਰੰਤਰਤਾ ਹੀ ਨਹੀਂ ਬਖ਼ਸ਼ੀ ਬਲਕਿ ਬੜੇ ਉਤਸ਼ਾਹ ਦੇ ਨਾਲ ਇਨ੍ਹਾਂ ਸੰਗੀਤ ਸੰਮੇਲਨਾਂ ਦਾ ਰਾਸ਼ਟਰੀ ਪੱਧਰ ਉਤੇ ਆਯੋਜਨ ਵੀ ਕੀਤਾ।

ਸਤਿਗੁਰੂ ਉਦੇ ਸਿੰਘ ਜੀ ਨੇ ਨਾਮਧਾਰੀ ਸਾਹਿਤ, ਸੰਪ੍ਰਦਾਇ ਦੇ ਇਤਿਹਾਸ ਅਤੇ ਪੁਰਾਤਨ ਹੱਥ ਲਿਖਤਾਂ ਨੂੰ ਮੁੜ ਸੁਰਜੀਤ ਕਰਨ ਵਿੱਚ ਵੀ ਵਿਦਵਾਨਾਂ ਨੂੰ ਆਪਣਾ ਆਸ਼ੀਰਵਾਦ ਵੀ ਦਿੱਤਾ ਅਤੇ ਪੰਜਾਬ ਦੀ ਇਸ ਵੱਡਮੁੱਲੀ ਸੰਪਦਾ ਦੇ ਨਾਲ ਜੋੜਿਆ ਵੀ। ਕਿਸੇ ਕਾਰਜ ਨੂੰ ਨਿਰੰਤਰਤਾ ਵਿੱਚ ਜੀਵਤ ਰੱਖਣਾ ਤੇ ਭਵਿੱਖ ਦੇ ਖੋਜ ਵਿਦਿਆਰਥੀਆਂ ਨੂੰ ਉਸਦੀ ਇਤਿਹਾਸਕ ਭੂਮਿਕਾ ਤੋਂ ਜਾਣੂੰ ਕਰਵਾਉਣਾ ਬਹੁਤ ਜ਼ਰੂਰੀ ਹੁੰਦਾ ਹੈ। ਸਤਿਗੁਰੂ ਉਦੇ ਸਿੰਘ ਜੀ ਦੀ ਅਗਵਾਈ ਵਿੱਚ ਉਪਰੋਕਤ ਸੰਕਲਪ ਸਿੱਧੀ ਵੱਲ ਵਧੇ। ਸਤਿਗੁਰੂ ਰਾਮ ਸਿੰਘ ਜੀ ਦੀ ਇਤਿਹਾਸਕ ਦੇਣ ਬਾਰੇ ਉਹ ਸਦਾ ਚਿੰਤਨਸ਼ੀਲ ਰਹਿੰਦੇ ਹਨ। ਭਾਰਤੀ ਵਿਦਵਾਨਾਂ ਨੂੰ ਅਕਸਰ ਸੱਦਾ ਦੇ ਕੇ ਵੱਡੀਆਂ-ਵੱਡੀਆਂ ਗੋਸ਼ਟੀਆਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸਕ ਯੋਗਦਾਨ ਬਾਰੇ ਗਿਆਨ ਦੀ ਜੋਤੀ ਪ੍ਰਜਵਲਿਤ ਕਰਦੇ ਹਨ। ਭਾਵੇਂ ਦਿੱਲੀ ਦਾ ਵਿਗਿਆਨ ਭਵਨ ਹੋਵੇ ਜਾਂ ਬਨਾਰਸ ਸੰਸਕ੍ਰਿਤ ਯੂਨੀਵਰਸਿਟੀ ਹੋਵੇ ਜਾਂ ਭਾਰਤ ਸਰਕਾਰ ਦੇ ਵੱਡੇ ਮੰਤਰਾਲਿਆਂ ਦੀਆਂ ਸੰਸਥਾਵਾਂ ਹੋਣ, ਉਹ ਅਕਸਰ ਆਪਣੇ ਯਤਨਾ ਰਾਹੀਂ ਨਾਮਧਾਰੀਆਂ ਵਲੋਂ ਦੇਸ਼ ਦੀ ਆਜ਼ਾਦੀ ਲਈ ਕੀਤੇ ਇਤਿਹਾਸਕ ਕਾਰਜਾਂ, ਕੁਰਬਾਨੀਆਂ ਅਤੇ ਸਭਿਆਚਾਰ ਦੇ ਖੇਤਰ ਵਿੱਚ ਕੀਤੀਆਂ ਸਾਹਿਤਿਕ ਕ੍ਰਾਂਤੀਆਂ ਨੂੰ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਰੱਖਣ ਦੀ ਯੋਗਤਾ ਦੀ ਰਹਿਨੁਮਾਈ ਕਰਦੇ ਰਹਿੰਦੇ ਹਨ। ਮੈਨੂੰ ਤਾਂ ਕਈ ਵਾਰੀ ਜਾਪਦਾ ਹੈ ਕਿ ਸਤਿਗੁਰੂ ਉਦੇ ਸਿੰਘ ਜੀ ਨੇ ਪੰਜਾਬ ਦੇ ਸਮਕਾਲੀ ਜਨ-ਜੀਵਨ ਵਿੱਚ ਜਿਹੜਾ ਬਿਰਤਾਂਤ ਸਿਰਜਿਆ ਹੈ, ਉਹ ਉਪਯੋਗੀ ਵੀ ਹੈ ਅਤੇ ਭਵਿੱਖਮਈ ਵੀ। ਲੁਧਿਆਣਾ ਦੇ ਬੁੱਢੇ ਦਰਿਆ ਦੇ ਪ੍ਰਤੀ ਸਾਕਾਰਾਤਮਕ ਰਵੱਈਏ ਦਾ ਪਹਿਲਾ ਸੰਵਾਦ ਵੀ ਸਤਿਗੁਰਾਂ ਵਲੋਂ ਪ੍ਰਸਤੁਤ ਕੀਤਾ ਗਿਆ। ਪ੍ਰਦੂਸ਼ਣ ਮੁਕਤ ਜਲ ਦੇ ਪ੍ਰਤੀ ਜਨ-ਚੇਤਨਾ ਨੂੰ ਲਹਿਰ ਦੇ ਰੂਪ ਵਿੱਚ ਨਵੇਂ ਅਰਥ ਦਿੱਤੇ ਗਏ। ਵਾਤਾਵਰਣ ਦੀ ਸ਼ੁੱਧਤਾ ਚੰਗੀ ਸਿਹਤ ਲਈ ਕਿੰਨੀ ਲੋੜੀਂਦੀ ਹੈ, ਇਸਦੀ ਸੁਰ ਵੀ ਸਤਿਗੁਰਾਂ ਦੀ ਰਹਿਨੁਮਾਈ ਵਿੱਚ ਨਵੇਂ ਦਿਸ ਹੱਦਿਆ ਦੇ ਪ੍ਰਤੀ ਪੰਜਾਬੀ ਨੌਜਵਾਨਾਂ ਦੀ ਬਲਸ਼ਾਲੀ ਇੱਛਾਸ਼ਕਤੀ ਨੂੰ ਨਵੀਆਂ ਦਿਸ਼ਾਵਾਂ ਵਲ ਪ੍ਰੇਰਿਤ ਕਰਨ ਵਾਲੀ ਹੈ। ਭਵਿੱਖ ਵਿੱਚ ਇਸਦੇ ਹਾਂ-ਪੱਖੀ ਸਿੱਟੇ ਪੰਜਾਬੀ ਸੰਸਕ੍ਰਿਤੀ ਦਾ ਸਨਹਿਰੀ ਇਤਿਹਾਸ ਲਿਖਣਗੇ। ਇਸ ਇਤਿਹਾਸ ਵਿੱਚ ਸਤਿਗੁਰੂ ਉਦੇ ਸਿੰਘ ਜੀ ਦਾ ਨਾਂ ਸੁਨਹਿਰੀ ਅੱਖਰਾਂ ਵਿੱਚ ਸੁਭਾਇਮਾਨ ਹੋਵੇਗਾ।



ਲੇਖਕ

ਸਤਿਗੁਰੂ ਉਦੇ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੰਪਰਾ ਨੂੰ ਸਮਕਾਲੀ ਸੰਦਰਭਾਂ ਵਿੱਚ ਹੋਰ ਸਾਰਥਕ ਬਣਾਇਆ ਹੈ। ਨਾਮਧਾਰੀ ਭਾਈਚਾਰੇ ਦੀ ਵਿਲੱਖਣ ਸਾਂਝ ਮਨੁੱਖੀ ਕਦਰਾਂ ਕੀਮਤਾਂ ਨੂੰ ਹੋਰ ਅੱਗੇ ਲੈ ਜਾਵੇਗੀ, ਮੈਨੂੰ ਇਸਦਾ ਦ੍ਰਿੜ-ਵਿਸ਼ਵਾਸ ਹੈ। ਮੈਂ ਆਸ ਕਰਦਾ ਹਾਂ ਕਿ ਭਵਿੱਖ ਵਿੱਚ ਵੀ ਸਤਿਗੁਰੂ ਦੀ ਮਿਹਰ ਦ੍ਰਿਸ਼ਟੀ ਮੇਰੇ ਉਤੇ ਵਰਸਦੀ ਰਹੇਗੀ।

# ਹਥਿਆਰਾਂ ਨੂੰ ਪਰਮੋਟ ਕਰਨ ਵਾਲੇ ਮਿੱਤਰ ਕਿ ਦੁਸ਼ਮਣ?

ਬਚਪਨ ਤੋਂ ਸਿੱਖ ਪ੍ਰਚਾਰਕਾਂ ਤੇ ਵਿਦਵਾਨਾਂ ਤੋਂ ਇਹ ਲਾਈਨਾਂ ਅਕਸਰ ਸੁਣਦੇ ਹਾਂ:

ਕੋਉ ਕਿਸੀ ਕੋ ਰਾਜ ਨਾ ਦੇਹੈ॥ ਜੋ ਲੇਹੈ ਨਿੱਜ ਬੱਲ ਸੇ ਲੇਹੈ॥

ਸ਼ਸਤਰਨ ਕੇ ਅਧੀਨ ਹੈ ਰਾਜ।

ਕਿਸੇ ਗੁੰਮਨਾਮ ਕਵੀ ਦੀਆਂ ਇਨ੍ਹਾਂ ਲਾਈਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਕਹਿ ਕੇ ਪ੍ਰਚਾਰਿਆ ਜਾਂਦਾ ਹੈ, ਬਹੁਤ ਲੋਕ ਅਗਿਆਨਤਾ ਵੱਸ ਇਨ੍ਹਾਂ ਲਾਈਨਾਂ ਨੂੰ ਗੁਰੂ ਦੇ ਬਚਨ ਜਾਣ ਕੇ ਸ਼ਰਧਾ ਵਿੱਚ ਸੱਚੋ-ਸੱਚ ਮੰਨ ਕੇ ਸਮੇਂ ਦੇ ਹਾਣੀ ਬਣਨ ਦੀ ਥਾਂ ਅਜਿਹੀ ਵਿਚਾਰਧਾਰਾ ਬਣਾ ਕੇ ਬੈਠੇ ਹਨ ਕਿ ਕੋਈ ਕਿਸੇ ਨੂੰ ਰਾਜ ਨਹੀਂ ਦਿੰਦਾ, ਸਗੋਂ ਬੱਲ (ਤਾਕਤ) ਨਾਲ ਹੀ ਲੈਣਾ ਪੈਂਦਾ ਹੈ ਤੇ ਦੂਜੀ ਲਾਈਨ ਨੂੰ ਅਧਾਰ ਬਣਾ ਕੇ ਅਜਿਹਾ ਗੁੰਮਰਾਹਕੁੰਨ ਪ੍ਰਚਾਰ ਕੀਤਾ ਜਾਂਦਾ ਹੈ ਕਿ ਹਥਿਆਰਾਂ ਤੋਂ ਬਿਨਾਂ ਰਾਜ ਨਹੀਂ ਆ ਸਕਦਾ।

ਇਸੇ ਕਰਕੇ ਬਹੁਤੇ ਸਿੰਘ ਲੋਕਤੰਤਰੀ ਪ੍ਰੰਪਰਾਵਾਂ ਵਿੱਚ ਯਕੀਨ ਨਹੀਂ ਕਰਦੇ ਤੇ ਸਿੱਖਾਂ ਵਿੱਚ ਕੋਈ ਵਿਅਕਤੀ ਗਰਮ ਨਾਹਰੇ ਮਾਰੇ, ਹਥਿਆਰਾਂ ਨੂੰ ਪ੍ਰਮੋਟ ਕਰੇ, ਭੜਕਾਊ ਤਕਰੀਰਾਂ ਕਰੇ ਤਾਂ ਝੱਟ ਸਿੱਖ ਹੀਰੋ ਬਣ ਜਾਂਦਾ ਹੈ।

ਪਿਛਲੀ ਸਦੀ ਦੇ ਆਖ਼ਰੀ ਦਹਾਕਿਆਂ ਵਿੱਚ ਜਦੋਂ ਮੋਟਰ ਸਾਈਕਲ ਤੇ ਹਥਿਆਰ ਰੱਖਣ ਦਾ ਨਾਅਰਾ ਮਾਰਿਆ ਗਿਆ ਤਾਂ ਹਜਾਰਾਂ ਨੌਜਵਾਨ ਬਿਨਾਂ ਕਿਸੇ ਰਾਜਸੀ ਸੂਝ-ਬੂਝ ਜਾਂ ਇਸ ਤੋਂ ਨਿਕਲਣ ਵਾਲ਼ੇ ਨਤੀਜਿਆਂ ਨੂੰ ਵਿਚਾਰੇ ਹਥਿਆਰਾਂ ਦੇ ਰਾਹ ਤੁਰ ਪਏ। ਉਸ ਨਾਲ ਹਜਾਰਾਂ ਨੌਜਵਾਨ ਆਪਣੀ ਜਾਨ ਗੁਆ ਬੈਠੇ ਤੇ ਉਨ੍ਹਾਂ ਦੀ ਜਜ਼ਬਾਤੀ ਤੇ ਬੇਮੁਹਾਰੀ ਹਿੰਸਾ ਨਾਲ਼ ਸਿੱਖ ਦੇਸ਼-ਵਿਦੇਸ਼ ਵਿੱਚ ਅੱਤਵਾਦੀ ਤੇ ਵੱਖਵਾਦੀ ਬਣਾ ਦਿੱਤੇ ਗਏ।

18ਵੀਂ ਸਦੀ ਦੀਆਂ ਕਿਸੇ ਕਵੀ ਦੀਆਂ ਇਹ ਲਾਈਨਾਂ ਉਸ ਡਿਕਟੇਟਰਸ਼ਿਪ ਤੇ ਵਿਦੇਸ਼ੀ ਹਮਲਾਵਰਾਂ ਦੇ ਦੌਰ ਵਿੱਚ ਤਾਂ ਠੀਕ ਹੋ ਸਕਦੀਆਂ ਸਨ, ਪਰ ਅੱਜ ਦੇ ਲੋਕਤੰਤਰੀ ਮਾਡਰਨ ਵਰਲਡ ਵਿੱਚ ਹਥਿਆਰਾਂ ਨਾਲ਼ ਕੁਝ ਪ੍ਰਾਪਤ ਨਹੀਂ ਹੋ ਸਕਦਾ।

ਦੂਜੀ ਸੰਸਾਰ ਜੰਗ ਤੋਂ ਬਾਅਦ ਕਿਸੇ ਦੇਸ਼ ਵਿੱਚ ਕੋਈ ਹਥਿਆਰਬੰਦ ਲਹਿਰ ਕਾਮਯਾਬ ਨਹੀ ਹੋਈ, ਜੇ ਕੋਈ ਹੋਈ ਵੀ ਹੈ ਤਾਂ ਕਿਸੇ ਦੂਜੇ ਦੇਸ਼ ਦੀ ਫੌਜ ਦੀ ਮੱਦਦ ਨਾਲ਼ ਹੀ ਹੋਈ ਹੈ। ਦੁਨੀਆਂ ਭਰ ਦੇ ਦੇਸ਼ਾਂ ਨੇ ਕਨੂੰਨੀ ਤੌਰ ਤੇ ਇਹ ਮੰਨ ਲਿਆ ਹੈ ਕਿ ਹਥਿਆਰ ਰੱਖਣ ਤੇ ਵਰਤਣ ਦਾ ਅਧਿਕਾਰ ਸਿਰਫ ਸਟੇਟ ਦੀ ਫੌਜ ਜਾਂ ਪੁਲਿਸ ਕੋਲ਼ ਹੈ, ਉਹ ਹੀ ਸਭ ਦੇ ਜਾਨ-ਮਾਲ਼ ਦੀ ਰਾਖੀ ਲਈ ਜ਼ੁੰਮੇਵਾਰ ਹੈ। ਜਦੋਂ ਕੋਈ ਵੀ ਫ਼ਿਰਕਾ ਹਥਿਆਰ ਚੁੱਕ ਲੈਂਦਾ ਹੈ ਤਾਂ ਸਟੇਟ ਨੂੰ ਜਬਰ ਕਰਨ ਦਾ ਮੌਕਾ ਮਿਲ਼ ਜਾਂਦਾ ਹੈ।

ਜਿਹੜੇ ਲੋਕ ਅੱਜ ਦੇ ਸਮੇਂ ਹਥਿਅਰਾਂ ਨੂੰ ਪ੍ਰਮੋਟ ਕਰਦੇ ਹਨ, ਉਹ ਤੁਹਾਡੇ ਦੁਸ਼ਮਣ ਹਨ, ਮਿੱਤਰ ਨਹੀਂ। ਅੱਜ ਦੇ ਸਮੇਂ ਵਿੱਚ ਸਰੀਰਕ ਬੱਲ ਦੀ ਕੋਈ ਮਹੱਤਤਾ ਨਹੀਂ ਰਹੀ, ਜਦੋਂ ਹਥਿਆਰਾਂ ਦੀ ਜੰਗ ਹੁੰਦੀ ਹੈ ਤਾਂ ਉਹ ਹੀ ਜਿੱਤਦਾ ਹੈ, ਜਿਸ ਕੋਲ਼ ਵੱਡੇ, ਵਧੀਆ ਤੇ ਅਧੁਨਿਕ ਟੈਕਨੌਲੋਜੀ ਨਾਲ਼ ਲੈਸ ਹਥਿਆਰ ਹੁੰਦੇ ਹਨ।

ਇਸੇ ਤਰ੍ਹਾਂ ਅੱਜ ਦੇ ਸਮੇਂ ਵਿੱਚ ਰਾਜ ਵੀ ਸਰੀਰਕ ਤਾਕਤ ਨਾਲ਼ੋਂ ਵੱਧ ਦਿਮਾਗੀ ਤਾਕਤ ਨਾਲ਼ ਹੀ ਜਿੱਤੇ ਜਾ ਸਕਦੇ ਹਨ। ਪਿਛਲੇ ਸਾਲ ਪੰਜਾਬ ਵਿੱਚ ਹੋਈਆਂ ਚੋਣਾਂ ਦੇ ਨਤੀਜੇ ਸਪੱਸ਼ਟ ਸੁਨੇਹਾ ਦੇ ਰਹੇ ਹਨ ਕਿ ਹਥਿਆਰਾਂ ਤੇ ਨਿੱਜ ਬੱਲ ਦੇ ਰਾਹ ਤੁਰੇ ਹੋਏ ਲੋਕ ਹਜਾਰਾਂ ਬੰਦੇ ਮਰਾ ਕੇ ਵੀ ਪਿਛਲੇ 40 ਸਾਲਾਂ ਵਿੱਚ ਕੁਝ ਪ੍ਰਾਪਤ ਨਹੀਂ ਕਰ ਸਕੇ, ਇਸਦੇ ਮੁਕਾਬਲੇ ਲੋਕਾਂ ਦੇ ਮੁੱਦਿਆਂ ਨੂੰ ਅਧਾਰ ਬਣਾ ਕੇ ਕੁਝ ਸਾਲ ਪਹਿਲਾਂ ਪੰਜਾਬ ਤੋਂ ਬਾਹਰੋਂ ਆ ਕੇ ਬਣਾਈ ਗਈ ਪਾਰਟੀ ਨੇ ਦਿਮਾਗ ਦੇ ਨਾਲ਼ ਬਿਨਾਂ ਹਥਿਆਰਾਂ ਤੋਂ ਝਾੜੂ ਨਾਲ਼ ਹੀ ਰਾਜ ਪ੍ਰਾਪਤ ਕਰ ਲਿਆ। ਲੋਕਤੰਤਰੀ ਢੰਗ ਨਾਲ਼ ਲੜ ਕੇ ਜਿੱਤ ਪ੍ਰਾਪਤ ਕਰਨਾ ਕਿਸਾਨ ਮੋਰਚੇ ਦੀ ਵੱਡੀ ਕਾਮਯਾਬੀ ਸੀ।

ਮੇਰੇ ਖਿਆਲ ਅਨੁਸਾਰ ਸਿੱਖ ਪ੍ਰਚਾਰਕਾਂ, ਲੀਡਰਾਂ ਤੇ ਵਿਦਵਾਨਾਂ ਦਾ ਫਰਜ ਬਣਦਾ ਹੈ ਕਿ ਆਮ ਲੋਕਾਂ ਤੇ ਖਾਸਕਰ ਨੌਜਵਾਨਾਂ ਨੂੰ ਹਥਿਆਰਾਂ ਤੇ ਨਿੱਜ ਬੱਲ ਦਾ ਰਾਹ ਛੱਡ ਕੇ ਲੋਕਤੰਤਰੀ ਕਦਰਾਂ-ਕੀਮਤਾਂ ਅਪਨਾਉਣ ਦੇ ਨਾਲ਼-ਨਾਲ਼ ਕੱਟੜ ਧਾਰਮਿਕ ਸੋਚ ਦੀ ਥਾਂ ਧਰਮ ਨਿਰਪੱਖ ਸੋਚ ਅਪਨਾਉਣ ਲਈ ਐਜੂਕੇਟ ਕਰਨ।

ਅੱਜ ਜਦੋਂ ਦੁਨੀਆਂ ਮਲਟੀ ਕਲਚਰਿਜਮ ਵੱਲ ਵਧ ਰਹੀ ਹੈ ਤਾਂ ਸਾਨੂੰ ਵੀ ਆਪਣੇ ਫ਼ਿਰਕੇ ਦੀ ਧਾਰਮਿਕ ਸੰਕੀਰਣਤਾ ਦੀ ਥਾਂ ਹੋਰ ਭਾਈਚਾਰਿਆਂ ਨਾਲ਼ ਸਹਿਚਾਰ ਵਧਾ ਕੇ ਚੱਲਣ ਦੀ ਲੋੜ ਹੈ। ਪੰਜਾਬ ਵਿੱਚ ਸਿਰਫ ਸਿੱਖ ਹੀ ਨਹੀਂ ਵਸਦੇ, ਸਿੱਖਾਂ ਨਾਲ਼ੋਂ ਵੱਧ ਹੋਰ ਭਾਈਚਾਰੇ ਹਨ, ਉਨ੍ਹਾਂ ਨੂੰ ਨਾਲ਼ ਲਏ ਬਿਨਾਂ ਸਿਰਫ ਆਪਣੇ ਫਿਰਕੇ ਨੂੰ ਮੂਹਰੇ ਰੱਖ ਕੇ ਚੱਲਣ ਨਾਲ਼ ਕਦੇ ਸਫਲਤਾ ਨਹੀਂ ਮਿਲ਼ ਸਕਦੀ। ਪਰ ਸਿੱਖ ਜਥੇਬੰਦੀਆਂ ਦੀ ਸਾਰੀ ਰਾਜਨੀਤੀ ਸਿਰਫ ਸਿੱਖਾਂ ਤੱਕ ਹੀ ਸੀਮਤ ਹੈ, ਉਹ ਦੂਜੇ ਭਾਈਚਾਰਿਆਂ ਨੂੰ ਪੰਜਾਬ ਤੇ ਪੰਥ ਵਿਰੋਧੀ ਮੰਨ ਕੇ ਚੱਲਦੇ ਹਨ। ਜਿਸਨੂੰ ਨਾ ਸਿਰਫ ਦੂਜੇ ਭਾਈਚਾਰੇ ਪਸੰਦ ਨਹੀਂ ਕਰਦੇ, ਸਗੋਂ ਸਿੱਖਾਂ ਵਿਚਲਾ ਵੱਡਾ ਵਰਗ ਵੀ ਇਸ ਨੀਤੀ ਨਾਲ਼ ਸਹਿਮਤ ਨਹੀ। ਇਸੇ ਕਰਕੇ ਪੰਜਾਬ ਲਈ ਕੁਰਬਾਨੀਆਂ ਕਰਨ ਤੋਂ ਬਾਅਦ ਵੀ ਪੰਥਕ ਧਿਰਾਂ ਨੂੰ ਇੱਕ ਛੋਟੇ ਜਿਹੇ ਸੈਕਸ਼ਨ ਤੋਂ ਬਿਨਾਂ ਹੋਰ ਕਿਤਿਉਂ ਹਮਾਇਤ ਨਹੀਂ ਮਿਲਦੀ।

ਗੁਰੂਆਂ ਦੀ ਵਿਚਾਰਧਾਰਾ ਸਰਬੱਤ ਦੇ ਭਲੇ ਦੀ ਹੈ। ਅਸੀਂ ਸਿਰਫ ਲੰਗਰ ਲਗਾਉਣ ਨੂੰ ਹੀ ਸਰਬੱਤ ਦਾ ਭਲਾ ਮੰਨ ਰਹੇ ਹਾਂ। ਪਰ ਸਾਡੇ ਹਥਿਆਰਾਂ ਨੂੰ ਪ੍ਰਮੋਟ ਕਰਨ ਵਾਲ਼ੇ ਕਲਚਰ ਨਾਲ਼ ਸਾਡੇ ਲਾਏ ਜਾ ਰਹੇ ਲੰਗਰ ਵੀ ਸਾਡਾ ਇਮੇਜ ਨਹੀਂ ਸੁਧਾਰ ਰਹੇ। ਸਾਨੂੰ ਹਥਿਆਰ ਤੇ ਹਿੰਸਾ ਪ੍ਰਮੋਟ ਕਰ ਰਹੇ ਵਿਅਕਤੀਆਂ ਤੇ ਪੰਥਕ ਸੰਸਥਾਵਾਂ ਨੂੰ ਸਮਾਜ ਵਿੱਚੋਂ ਨਿਖੇੜਨ ਦੀ ਲੋੜ ਹੈ। ਜੇ ਅਸੀਂ ਸਰਬੱਤ ਦਾ ਭਲਾ ਛੱਡ ਵੀ ਦੇਈਏ ਤਾਂ ਇੰਡੀਆ ਵਿੱਚ ਵੱਸਦੇ ਕਰੋੜਾਂ ਦਲਿਤਾਂ, ਮਜ਼ਦੂਰਾਂ, ਗਰੀਬਾਂ, ਘੱਟ-ਗਿਣਤੀਆਂ, ਆਦਿ-ਵਾਸੀਆਂ ਨਾਲ਼ ਤਾਲ-ਮੇਲ ਬਣਾ ਕੇ ਕੋਈ ਸੰਘਰਸ਼ ਕਰੀਏ। ਜੇ ਇਤਨਾ ਵੀ ਨਹੀਂ ਕਰ ਸਕਦੇ ਤਾਂ ਪੰਜਾਬ ਵਿੱਚ ਵਸਦੇ ਬਾਕੀ ਭਾਈਚਾਰਿਆਂ ਨੂੰ ਹੀ ਨਾਲ਼ ਲੈ ਲਈਏ। ਜੇ ਇਹ ਵੀ ਔਖਾ ਹੈ ਤਾਂ ਸਿੱਖ ਕਹਾਉਂਦੇ, ਹੋਰ ਛੋਟੇ ਭਾਈਚਾਰਿਆਂ ਨੂੰ ਹੀ ਨਾਲ਼ ਲੈ ਲਈਏ? ਪਰ ਸਾਡੀ ਬਾਕੀ ਭਾਈਚਾਰਿਆਂ ਨੂੰ ਆਪਣੇ ਦੁਸ਼ਮਣ ਅਤੇ ਸਿੱਖਾਂ ਵਿਚਲੇ ਛੋਟੇ ਭਾਈਚਾਰਿਆਂ ਨੂੰ ਸਿੱਖ ਵਿਰੋਧੀ ਬਣਾਉਣ ਦੀ ਨੀਤੀ ਸਾਡੇ ਲਈ ਨਿੱਤ ਨਵੇਂ ਮਸਲੇ ਪੈਦਾ ਕਰ ਰਹੀ ਹੈ। ਅਸੀ ਦੇਸ਼-ਵਿਦੇਸ਼ ਵਿੱਚ ਆਪਣੀਆਂ ਇਨ੍ਹਾਂ ਨੀਤੀਆਂ ਨਾਲ਼ ਸਿੱਖਾਂ ਅਤੇ ਸਿੱਖੀ ਦਾ ਅਕਸ ਵਿਗਾੜ ਰਹੇ ਹਨ। ਫਿਰ ਦੋਸ਼ ਲਗਾਉਂਦੇ ਹਾਂ ਕਿ ਵਿਰੋਧੀ ਸਿੱਖਾਂ ਨੂੰ ਅੱਤਵਾਦੀ ਵੱਖਵਾਦੀ ਕਿਉਂ ਆਖਦੇ ਹਨ?

**-ਹਰਚਰਨ ਸਿੰਘ ਪ੍ਰਹਾਰ**

# ਸਤਿਗੁਰੂ ਉਦੇ ਸਿੰਘ ਜੀ ਨਾਲ ਠਾਕੁਰ ਜੀ ਸਰੂਪ ਸਮੇਂ ਗੁਰਬਚਨ ਸਿੰਘ ਭੁੱਲਰ ਦੀ ਗੱਲਬਾਤ

*(ਬਹੁਤ ਸਾਲ ਹੋਏ, ਪ੍ਰਸਿੱਧ ਲੇਖਕ ਗੁਰਬਚਨ ਸਿੰਘ ਭੁੱਲਰ ਆਪਣੇ ਤਿੰਨ ਮਿੱਤਰਾਂ--ਪ੍ਰੀਤਮ ਸਿੰਘ ਪੰਛੀ, ਜਗਦੀਸ਼ ਕੌਸ਼ਲ ਅਤੇ ਐਨ. ਆਰ. ਗੋਇਲ-ਨਾਲ ਕਰਨਾਟਕ ਦਾ ਨਾਮਧਾਰੀ ਸੀਡਜ਼ ਫ਼ਾਰਮ ਦੇਖਣ ਗਏ। ਉਸ ਯਾਤਰਾ ਬਾਰੇ ਤੇ ਫ਼ਾਰਮ ਬਾਰੇ ਭੁੱਲਰ ਜੀ ਦੇ ਲਿਖੇ ਹੋਏ ਕਈ ਲੇਖ ਉਹਨੀਂ ਦਿਨੀਂ 'ਸਤਿਜੁਗ', 'ਵਰਿਆਮ', 'ਪੰਜਾਬੀ ਟ੍ਰਿਬਿਊਨ', 'ਅਕਸ', 'ਵਰਤਮਾਨ ਹਿੰਦੁਸਤਾਨ' ਪੱਤਰਾਂ ਵਿਚ ਛਪੇ ਸਨ। ਉਹਨਾਂ ਵਿਚ ਠਾਕੁਰ ਉਦੇ ਸਿੰਘ ਜੀ ਨਾਲ ਉਹਨਾਂ ਦੀ ਕੀਤੀ ਹੋਈ ਇੰਟਰਵਿਊ ਵੀ ਸ਼ਾਮਲ ਸੀ। ਉਸ ਵਿਚ ਫ਼ਾਰਮੀ ਕਿੱਤੇ ਦੀਆਂ ਵਿਗਿਆਨਕ ਤੇ ਤਕਨੀਕੀ ਬਰੀਕੀਆਂ ਬਾਰੇ ਠਾਕੁਰ ਜੀ ਦੀ ਆਧੁਨਿਕ ਜਾਣਕਾਰੀ, ਖਾਸ ਕਰ ਕੇ ਸਬਜ਼ੀਆਂ ਤੇ ਫਲਾਂ ਦੀ ਖੇਤੀ ਦੇ ਸੰਬੰਧ ਵਿਚ ਉਹਨਾਂ ਦਾ ਨਵੀਨਤਮ ਵਿਸ਼ਵਵਿਆਪੀ ਵਿਗਿਆਨਕ ਖੋਜਾਂ ਤੇ ਹਾਲਤਾਂ ਨਾਲ ਜੁੜੇ ਹੋਏ ਹੋਣਾ ਬਹੁਤ ਪ੍ਰਭਾਵਿਤ ਕਰਨ ਵਾਲੀਆਂ ਗੱਲਾਂ ਸਨ। ਇਸੇ ਤਰ੍ਹਾਂ ਪ੍ਰਭਾਵਸ਼ਾਲੀ ਸੀ ਉਥੋਂ ਦੇ ਸਮਾਜ ਤੇ ਆਮ ਲੋਕਾਂ ਬਾਰੇ ਉਹਨਾਂ ਦੀ ਮਾਨਵੀ ਸੋਚ ਅਤੇ ਸਥਾਨਕ ਕਿਰਤੀਆਂ ਵੱਲ ਉਹਨਾਂ ਦਾ ਸਨੇਹ-ਭਰਪੂਰ ਰਵਈਆ।*

*'ਵਰਤਮਾਨ ਹਿੰਦੁਸਤਾਨ' ਦੇ ਇਸ ਅੰਕ ਵਿਚ ਵੀ ਸਤਿਗੁਰੂ ਉਦੇ ਸਿੰਘ ਜੀ ਦੇ ਜਨਮ-ਪੁਰਬ ਦੇ ਸੰਬੰਧ ਵਿਚ ਕੋਈ ਲਿਖਤ ਛਾਪਣ ਦੀ ਇੱਛਾ ਹੋਈ ਤਾਂ ਇਹ ਇੰਟਰਵਿਊ ਬਹੁਤ ਢੁਕਵੀਂ ਲੱਗੀ ਕਿਉਂਕਿ ਸਮੇਂ ਨਾਲ ਵੀ ਇਸ ਦੇ ਸੱਜਰੇਪਨ ਅਤੇ ਇਸ ਦੀ ਕਦਰ-ਕੀਮਤ ਵਿਚ ਕੋਈ ਘਾਟ ਨਹੀਂ ਆਈ। ਕੁਦਰਤੀ ਗੱਲ ਹੈ ਕਿ ਉਸ ਪਿੱਛੋਂ ਸਤਿਗੁਰੂ ਜੀ ਦੀ ਕਿਰਪਾ ਨਾਲ ਫ਼ਾਰਮ ਕਈ ਗੁਣਾ ਪ੍ਰਫੁੱਲਤ ਹੋ ਗਿਆ ਹੈ, ਪਰ ਸਦੀਵੀ ਰੂਪ ਤੇ ਮਹੱਤਵ ਵਾਲੀ ਇਹ ਦਿਲਚਸਪ ਇੰਟਰਵਿਊ ਅੱਜ ਦੇ ਫ਼ਾਰਮ ਦੇ ਵੀ ਦਰਸ਼ਨ ਕਰਵਾ ਦਿੰਦੀ ਹੈ। – ਸਰਬ ਸ਼ਕਤੀਮਾਨ)*

ਠਾਕੁਰ ਉਦੈ ਸਿੰਘ ਜੀ ਦਾ ਰੁਝੇਵਿਆਂ-ਭਰਿਆ ਜੀਵਨ ਦੇਖ ਕੇ ਮੈਂ ਇਹ ਗੱਲ ਵਾਜਬ ਸਮਝੀ ਕਿ ਫ਼ਾਰਮ ਸੰਬੰਧੀ ਜਿੰਨੀ ਜਾਣਕਾਰੀ ਇਧਰੋਂ-ਉਧਰੋਂ ਹੋਰ ਸੱਜਣਾਂ ਤੋਂ ਮਿਲ ਸਕੇ, ਪਹਿਲਾਂ ਉਹ ਇਕੱਠੀ ਕਰ ਲਵਾਂ। ਅਜਿਹਾ ਹੋ ਜਾਣ ਪਿਛੋਂ ਮੈਂ ਇਕ ਸ਼ਾਮ ਉਹਨਾਂ ਨੂੰ ਸਮਾਂ ਦੇਣ ਦੀ ਬੇਨਤੀ ਕੀਤੀ। ਮੈਂ ਦੱਸਿਆ ਕਿ ਫ਼ਾਰਮ ਦੇ ਕੰਮਕਾਜ ਬਾਰੇ ਤਾਂ ਮੋਟੀਆਂ-ਮੋਟੀਆਂ ਗੱਲਾਂ ਮੈਂ ਜਾਣ ਲਈਆਂ ਹਨ, ਪਰ ਕੁਝ ਗੱਲਾਂ, ਖਾਸ ਕਰ ਕੇ ਤਕਨੀਕੀ ਗੱਲਾਂ ਅਜਿਹੀਆਂ ਹਨ ਜੋ ਕੇਵਲ ਤੁਹਾਡੇ ਨਾਲ ਚਰਚਾ ਕਰ ਕੇ ਹੀ ਜਾਣੀਆਂ ਜਾ ਸਕਦੀਆਂ ਹਨ ਤੇ ਸਪੱਸ਼ਟ ਹੋ ਸਕਦੀਆਂ ਹਨ।

ਉਹ ਬੋਲੇ, "ਤੁਹਾਨੂੰ ਤਾਂ ਸਮਾਂ, ਜਿੰਨਾ ਵੀ ਚਾਹੋ, ਦੇਣਾ ਹੀ ਦੇਣਾ। ਪਰ ਕੱਲ੍ਹ ਇਕ ਪਾਰਟੀ ਬਾਹਰੋਂ ਆ ਰਹੀ ਹੈ। ਉਹਨਾਂ ਨਾਲ ਸਾਰਾ ਦਿਨ ਲੱਗ ਜਾਵੇਗਾ। ਆਪਾਂ ਪਰਸੋਂ ਬੈਠਦੇ ਹਾਂ।"

ਤੀਜੇ ਦਿਨ ਉਹ ਫ਼ਾਰਮ ਵਿਚ ਆਏ ਤਾਂ ਮੈਂ ਅਜੇ ਉਹਨਾਂ ਨੂੰ ਗੱਲਬਾਤ ਲਈ ਸਮੇਂ ਦਾ ਚੇਤਾ ਕਰਵਾਉਣ ਵਾਸਤੇ ਢੁੱਕਵੇਂ ਸ਼ਬਦ ਹੀ ਸੋਚ ਰਿਹਾ ਸੀ ਕਿ ਉਹ ਬੋਲੇ, "ਅੱਜ ਆਪਾਂ ਗੱਲਬਾਤ ਕਰਨੀ ਹੈ ਨਾ। ਮੈਂ ਗਰੀਨ ਹਾਊਸ ਵੱਲ ਕੁਝ ਜ਼ਰੂਰੀ ਕੰਮ ਨਿਬੇੜ ਲਵਾਂ। ਤੁਸੀਂ ਦਫ਼ਤਰ ਵੱਲ ਚੱਲੋ, ਮੈਂ ਆਉਂਦਾ ਹਾਂ।"

ਇਹ ਦਫ਼ਤਰ ਅਤੇ ਪ੍ਰਯੋਗਸ਼ਾਲਾ ਦੇਖਣ ਦਾ ਵਧੀਆ ਮੌਕਾ ਸੀ। ਪ੍ਰਯੋਗਸ਼ਾਲਾ ਵਿਚ ਪਲੀਤੀ-ਮੁਕਤ ਵਾਤਾਵਰਨ ਯਕੀਨੀ ਬਣਾਉਣ ਲਈ ਮੁੱਖ ਦਰਵਾਜ਼ੇ ਉਤੇ ਲਿਖੀ ਹਦਾਇਤ ਅਨੁਸਾਰ ਜੁੱਤੇ ਉਤਾਰ ਕੇ ਮੈਂ ਅੰਦਰ ਚਲਿਆ ਗਿਆ। ਵਿਚਕਾਰਲੇ ਲਾਂਘੇ ਦੇ ਪਾਰ ਹਰਜਿੰਦਰ ਸਿੰਘ ਖਲੋਤਾ ਸੀ। ਮੈਂ ਆਖਿਆ ਕਿ ਜੇ ਉਹਦੇ ਕੰਮ ਦਾ ਨੁਕਸਾਨ ਨਾ ਹੁੰਦਾ ਹੋਵੇ, ਉਹ ਮੈਨੂੰ ਇਧਰਲੀ ਕੁਝ ਜਾਣਕਾਰੀ ਵੀ ਦੇ ਦੇਵੇ।

ਖੱਬੇ ਹੱਥ ਵਿਗਿਆਨੀ ਆਪਣੇ ਕੰਮ ਵਿਚ ਰੁੱਝੇ ਹੋਏ ਸਨ। ਉਹ ਆਪਣੀ ਸੋਚ ਅਨੁਸਾਰ ਜਾਂ ਥੋਕ ਗਾਹਕਾਂ ਦੀ ਮੰਗ ਅਨੁਸਾਰ ਫੁੱਲਾਂ ਦੇ ਰੰਗ ਤੇ ਆਕਾਰ ਵਿਚ ਅਤੇ ਸਬਜ਼ੀਆਂ ਦੇ ਸੁਆਦ ਤੇ ਸ਼ਕਲ ਵਿਚ ਤਬਦੀਲੀਆਂ ਬਾਰੇ ਵੀ ਤਜਰਬੇ ਕਰਦੇ ਸਨ ਅਤੇ ਪਹਿਲਾਂ ਤੋਂ ਤਿਆਰ ਨਸਲਾਂ ਦੇ ਸੁਧਾਰ ਬਾਰੇ ਵੀ। ਇਹ ਅਜਿਹੇ ਕੰਮ ਸਨ ਜਿਨ੍ਹਾਂ ਦੀਆਂ ਬਰੀਕੀਆਂ ਵਿਚ ਜਾਣ ਦੀ ਨਾ ਤਾਂ ਮੈਨੂੰ ਸਮਝ ਸੀ, ਨਾ ਲੋੜ। ਇਸ ਪਾਸੇ ਇਕ ਤਰਦੀ ਜਿਹੀ ਝਾਤ ਮਾਰ ਕੇ ਅਸੀਂ ਦੂਜੇ ਪਾਸੇ ਛੋਟੇ ਜਿਹੇ ਬਰਾਂਡੇ ਵਿਚ ਪੁੱਜ ਗਏ।

ਖੱਬੇ ਹੱਥ ਵਾਲੇ ਬੂਹੇ ਵਿਚੋਂ ਅੰਦਰ ਝਾਤ ਮਾਰੀ ਤਾਂ ਫ਼ਾਈਲਾਂ ਅਤੇ ਕਾਗ਼ਜ਼-ਪੱਤਰਾਂ ਵਾਲੇ ਕਈ ਮੇਜਾਂ ਉਤੇ ਦਫ਼ਤਰੀ ਕੰਮ ਹੋ ਰਿਹਾ ਸੀ। ਸੋਚਿਆ ਆਪਾਂ ਕਾਹਨੂੰ ਵਿਘਨ ਪਾਈਏ! ਹਰਜਿੰਦਰ ਸਿੰਘ ਨੇ ਦੱਸਿਆ, ਸੱਜੇ ਹੱਥ ਵਾਲੇ ਪਹਿਲੇ ਕਮਰੇ ਵਿਚ ਕਾਰੋਬਾਰੀ ਮਿਲਣੀਆਂ ਅਤੇ ਬੈਠਕਾਂ ਹੁੰਦੀਆਂ ਹਨ। ਅੰਦਰ ਜਾ ਕੇ ਦੇਖਿਆ, ਕਿਸੇ ਵੀ ਕਾਗ਼ਜ਼ੀ ਘੜਮੱਸ ਤੋਂ ਬਿਲਕੁਲ ਸਾਫ਼ ਕਮਰੇ ਦੇ ਵਿਚਕਾਰ ਇਕ ਮੇਜ਼ ਦੇ ਦੁਆਲੇ ਕੁਰਸੀਆਂ ਸਜੀਆਂ ਹੋਈਆਂ ਸਨ।

ਅਗਲਾ ਕਮਰਾ ਠਾਕੁਰ ਜੀ ਦਾ ਦਫ਼ਤਰ ਸੀ। ਉਹਨਾਂ ਦੀ ਨਿੱਜੀ ਮੇਜ਼-ਕੁਰਸੀ ਕੋਲ ਪਏ ਰੈਕ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਅਸ਼ੀਰਵਾਦੀ ਕਿਰਪਾ ਨਾਲ ਮੁਸਕਰਾ ਰਹੀ ਸੀ। ਜਾਪਦਾ ਸੀ ਜਿਵੇਂ ਉਹ ਠਾਕੁਰ ਜੀ ਦੇ ਜ਼ਿੰਮੇ ਲਾਇਆ ਗਿਆ ਫ਼ਾਰਮ ਦੇ ਵਿਕਾਸ ਦਾ ਕਾਰਜ ਇਹਨਾਂ ਵੱਲੋਂ ਅਤਿਅੰਤ ਸੁਚੱਜ ਅਤੇ ਨਿਪੁੰਨਤਾ ਨਾਲ ਨਿਭਾਏ ਜਾਣ ਤੋਂ ਸੰਤੁਸ਼ਟ ਹੋਣ ਅਤੇ ਖ਼ੁਸ਼ੀਆਂ ਵੰਡ ਰਹੇ ਹੋਣ।

ਇਕ ਕੋਨੇ ਵਿਚ ਛੋਟੀ ਜਿਹੀ ਲਾਇਬਰੇਰੀ ਸੀ। ਇਹ ਫੁੱਲਾਂ, ਫਲਾਂ ਅਤੇ ਸਬਜ਼ੀਆਂ, ਆਦਿ ਬਾਰੇ ਦੇਸ-ਬਦੇਸ ਵਿਚ ਛਪੀਆਂ ਹੋਈਆਂ ਪੁਸਤਕਾਂ ਦਾ ਚੰਗਾ ਖਾਸਾ ਸੰਗ੍ਰਹਿ ਸੀ। ਪਤਾ ਲਗਿਆ ਕਿ ਇਹ ਇਥੇ ਕਿਸੇ ਰਸਮੀ ਜਾਂ ਸਜਾਵਟੀ ਮਨੋਰਥ ਲਈ ਨਹੀਂ ਪਈਆਂ, ਸਗੋਂ ਠਾਕੁਰ ਜੀ ਦੇ ਮਨ ਵਿਚ ਜਦੋਂ ਕੋਈ ਨਵਾਂ ਵਿਚਾਰ ਆਉਂਦਾ ਸੀ, ਉਹ ਉਸ ਸੰਬੰਧੀ ਅਧਿਐਨ ਕਰਦੇ ਸਨ ਅਤੇ ਫ਼ਾਰਮ ਦੇ ਵਿਗਿਆਨੀਆਂ ਨਾਲ ਵਿਚਾਰ-ਵਟਾਂਦਰਾ ਕਰ ਕੇ ਕਿਸੇ ਫੈਸਲੇ ਉਤੇ ਪੁੱਜ ਜਾਂਦੇ ਸਨ।

ਕੁਝ ਸਮੇਂ ਮਗਰੋਂ ਉਹ ਆਏ ਤਾਂ ਉਹਨਾਂ ਦੇ ਹੱਥ ਵਿਚ ਖੇਤੀ ਨਾਲ ਸੰਬੰਧਿਤ ਇਕ ਬਦੇਸੀ ਰਸਾਲਾ ਸੀ। ਉਸ ਵਿਚ ਨਾਮਧਾਰੀ ਫ਼ਾਰਮ ਦੇ

ਉਪਜਾਏ ਟਮਾਟਰਾਂ ਦੀ ਤਸਵੀਰ ਛਪੀ ਹੋਈ ਸੀ।

ਮੁੱਢਲੀ ਸੁੱਖ-ਸਾਂਦ ਦੀ ਪੁੱਛ-ਦੱਸ ਤੋਂ ਮਗਰੋਂ ਠਾਕੁਰ ਜੀ ਨਾਲ ਮੇਰੀ ਗੱਲਬਾਤ ਇਸ ਪ੍ਰਕਾਰ ਹੋਈ:

ਠਾਕੁਰ ਜੀ, ਆਪਾਂ ਗੱਲ ਮੁੱਢ ਤੋਂ ਹੀ ਸ਼ੁਰੂ ਕਰੀਏ। ਪਹਿਲਾਂ ਤਾਂ ਇਹ ਦੱਸੋ ਕਿ ਜਦੋਂ ਇਹ ਫ਼ਾਰਮ ਵਾਲੀ ਧਰਤੀ ਖ਼ਰੀਦੀ ਗਈ ਸੀ, ਇਹਦਾ ਕੀ ਸਰੂਪ ਸੀ? ਇਥੇ ਫ਼ਸਲੀ ਖੇਤ ਸਨ ਜਾਂ ਫਲਦਾਰ ਬਿਰਛਾਂ ਦੇ ਬਾਗ਼?

ਇਹ ਫ਼ਾਰਮ ਵਾਲੀ ਜ਼ਮੀਨ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਵੀਹ ਸਾਲ ਪਹਿਲਾਂ, 1974 ਵਿਚ ਖ਼ਰੀਦੀ ਗਈ ਸੀ। ਉਸ ਸਮੇਂ ਦੀ ਹਾਲਤ ਅਤੇ ਹੁਣ ਵਾਲੀ ਹਾਲਤ ਵਿਚ ਕੋਈ ਸਾਂਝ ਨਹੀਂ। ਕੁਝ ਜ਼ਮੀਨ ਤਾਂ ਬੇਆਬਾਦ ਸੀ। ਜਿਥੇ ਹੁਣ ਅੰਬ ਹਨ, ਇਹ 40-50 ਏਕੜ ਧਰਤੀ ਵੀ ਵੀਰਾਨ ਜਿਹੇ ਖੇਤ ਸਨ। ਕੋਈ 15-20 ਏਕੜ ਜ਼ਮੀਨ ਵਿਚ ਜੰਗਲ ਸੀ। ਦੋ ਕੁ ਏਕੜ ਵਿਚ ਨਾਰੀਅਲ ਸਨ। ਬਾਕੀ ਫ਼ਸਲੀ ਖੇਤ ਸਨ। ਉਹਨਾਂ ਦੀਆਂ ਵੱਟਾਂ ਉਤੇ ਵੀ ਕੁਛ ਨਾਰੀਅਲ ਸਨ।

ਫੇਰ ਇਸ ਧਰਤੀ ਦੀ ਕਾਇਆ-ਪਲਟ ਕਦੋਂ ਹੋਈ, ਭਾਵ ਇਹਨੇ ਹੁਣ ਵਾਲਾ ਰੂਪ ਕਦੋਂ ਧਾਰਿਆ?

ਕਾਇਆ-ਪਲਟ ਦਾ ਕਾਰਜ ਤਾਂ ਕਾਫ਼ੀ ਲੰਮਾ ਸੀ। ਇਕ ਤਰ੍ਹਾਂ ਨਾਲ ਤਾਂ ਇਹ ਨਿਰੰਤਰ ਕੰਮ ਹੈ। ਹੁਣ ਵੀ ਜਾਰੀ ਹੈ। ਪਹਿਲਾਂ ਤਾਂ ਧਰਤੀ ਨੂੰ ਵਰਤੋਂਜੋਗ ਬਣਾਉਣ ਦੀ ਸਮੱਸਿਆ ਹੀ ਬੜੀ ਵੱਡੀ ਸੀ। ਜ਼ਮੀਨ ਝਾੜ-ਝਕਾਰ ਤੋਂ ਵੀ ਸਾਫ਼ ਕੀਤੀ ਗਈ ਤੇ ਪੱਥਰਾਂ-ਰੋੜਿਆਂ ਤੋਂ ਵੀ। ਕਈ ਸਾਲ ਇਸ ਕੰਮ ਵਿਚ ਲੱਗ ਗਏ। 1983-84 ਵਿਚ ਅਸੀਂ ਨਾਰੀਅਲ ਅਤੇ ਅੰਬ ਲਾਉਣ ਦੇ ਜੋਗ ਹੋ ਗਏ।

ਤੁਸੀਂ ਇਥੇ ਕਦੋਂ ਆਏ ਸੀ?

ਮੈਂ ਸਤਿਗੁਰ ਜੀ ਦੇ ਹੁਕਮ ਨਾਲ 1982 ਵਿਚ ਇਥੇ ਆ ਗਿਆ ਸੀ।

ਉਸ ਸਮੇਂ ਫ਼ਾਰਮ ਨੂੰ ਕਿਨ੍ਹਾਂ ਲੀਹਾਂ ਉਤੇ ਤੋਰਨ ਦੀ ਵਿਉਂਤ ਸੀ?

ਉਸ ਸਮੇਂ ਤਾਂ ਖੇਤੀ ਅਤੇ ਬਾਗਵਾਨੀ ਵੱਲ ਹੀ ਵਧੇਰੇ ਝੁਕਾਅ ਸੀ। ਅਸਲ ਵਿਚ ਸੱਚੇ ਪਾਤਸ਼ਾਹ ਦਾ ਧਿਆਨ ਬਾਗਵਾਨੀ ਵੱਲ ਬਹੁਤ ਹੈ। ਉਹ ਦੇਸ-ਬਦੇਸ ਕਿਤੇ ਵੀ ਜਾਂਦੇ ਹਨ, ਜੇ ਕੋਈ ਵਧੀਆ ਫਲ ਦੇਖਣ, ਵਾਪਸ ਆ ਕੇ ਪ੍ਰੇਰਦੇ ਹਨ ਕਿ ਇਹ ਆਪਣੇ ਇਥੇ ਪੈਦਾ ਕਰਨ ਦਾ ਜਤਨ ਕਰੋ। ਇਕ ਵਾਰ ਬਾਹਰੋਂ ਆ ਕੇ ਕਹਿਣ ਲੱਗੇ, ਮੈਂ ਅੰਗੂਰ ਦੇਖ ਕੇ ਆਇਆ ਹਾਂ, ਉਹੋ ਜਿਹੇ ਇਥੇ ਲਾਈਏ। ਇਉਂ ਅਸੀਂ ਇਥੇ ਅੰਗੂਰ ਸ਼ੁਰੂ ਕੀਤੇ।

ਮੈਨੂੰ ਫ਼ਾਰਮ ਦਾ ਉਦੇਸ਼-ਵਾਕ 'ਚੰਗੇਰੇ ਭਵਿੱਖ ਲਈ ਬੀ' ਬਹੁਤ ਹੀ ਚੰਗਾ ਅਤੇ ਅਰਥਪੂਰਨ ਲੱਗਿਆ ਹੈ। ਅਸਲ ਵਿਚ ਤਾਂ ਤਨ ਨੂੰ ਨਰੋਆ ਬਣਾਉਣ ਵਾਲੀਆਂ ਸਬਜ਼ੀਆਂ ਦੇ ਅਤੇ ਮਨ ਨੂੰ ਖੇੜਾ ਬਖ਼ਸ਼ਣ ਵਾਲੇ ਫੁੱਲਾਂ ਦੇ ਬੀ ਇਹਦੇ ਨਾਲ ਹੀ 'ਚੰਗੇਰੇ ਭਵਿੱਖ ਦੇ ਬੀ' ਵੀ ਹਨ। ਠਾਕੁਰ ਜੀ, ਫ਼ਾਰਮ ਨੂੰ ਫੁੱਲਾਂ ਅਤੇ ਸਬਜ਼ੀਆਂ ਦੇ ਬੀਆਂ ਦੀ ਪੈਦਾਵਾਰ ਵੱਲ ਮੋੜਨ ਦਾ ਵਿਚਾਰ ਕਦੋਂ ਬਣਿਆ?

ਫੁੱਲ ਤਾਂ ਬਾਗ਼ਵਾਨੀ ਦਾ ਅਹਿਮ ਹਿੱਸਾ ਹਨ। ਮੈਂ ਤੁਹਾਨੂੰ ਦੱਸਿਆ ਹੀ ਹੈ ਕਿ ਸਤਿਗੁਰੂ ਜੀ ਨੂੰ ਬਾਗ਼ਵਾਨੀ ਨਾਲ, ਫੁੱਲਾਂ ਨਾਲ ਬੜਾ ਪਿਆਰ ਹੈ। ਮੈਨੂੰ ਵੀ ਫੁੱਲਾਂ ਦਾ ਸ਼ੌਕ ਹੈ। ਅਸਲ ਵਿਚ ਤਾਂ ਕੌਣ ਹੋਵੇਗਾ ਜਿਸ ਨੂੰ ਫੁੱਲ ਚੰਗੇ ਨਾ ਲਗਦੇ ਹੋਣ। ਸਬਜ਼ੀਆਂ ਦੇ ਬੀ ਤਿਆਰ ਕਰਨ ਬਾਰੇ ਪ੍ਰੇਰਨਾ ਸਾਨੂੰ ਇੰਡੀਅਨ ਕੌਂਸਲ ਆਫ਼ ਐਗਰੀਕਲਰਲ ਰੀਸਰਚ ਦੇ ਬੰਗਲੌਰ ਕੇਂਦਰ ਦੇ ਡਾ. ਦੱਤਾ ਜੀ ਨੇ ਦਿੱਤੀ।

ਕੀ ਆਪਣੇ ਫ਼ਾਰਮ ਦਾ ਰਕਬਾ ਸਬਜ਼ੀਆਂ ਅਤੇ ਫੁੱਲਾਂ ਦੇ ਬੀਆਂ ਦੀ ਪੈਦਾਵਾਰ ਲੋੜੀਂਦੀ ਮਾਤਰਾ ਵਿਚ ਕਰਨ ਲਈ ਕਾਫ਼ੀ ਹੈ। ਨਹੀਂ, ਨਹੀਂ, ਏਨੀ ਧਰਤੀ ਨਾਲ ਕਿਥੇ ਸਰਦਾ ਹੈ। ਬੀਆਂ ਦੀ ਪੈਦਾਵਾਰ ਦਾ ਵੱਡਾ ਹਿਸਾ ਤਾਂ ਇਥੋਂ ਕੋਈ ਤਿੰਨ ਸੌ ਕਿਲੋਮੀਟਰ ਦੂਰ ਕਰਨਾਟਕ ਦੇ ਜ਼ਿਲ੍ਹੇ ਧਾਰਵਾੜ ਦੇ ਰਾਣੀ ਬੈਨੂਰ ਨਾਂ ਦੇ ਇਲਾਕੇ ਵਿਚ ਹੁੰਦਾ ਹੈ। ਕੁਝ ਹਿੱਸਾ ਬੈਲਾਰੀ ਜ਼ਿਲ੍ਹੇ ਵਿਚ ਵੀ ਹੁੰਦਾ ਹੈ। ਕੋਈ ਚਾਰ ਸੌ ਕਿਸਾਨ ਅਜਿਹੇ ਹੋਣਗੇ ਜਿਹੜੇ ਸਾਥੋਂ ਬੀ ਅਤੇ ਪਨੀਰੀ ਲੈ ਕੇ ਆਪਣੀ ਜ਼ਮੀਨ ਵਿਚ ਕੇਵਲ ਸਾਡੇ ਲਈ ਹੀ ਬੀਆਂ ਦੀ ਪੈਦਾਵਾਰ ਕਰਦੇ ਹਨ।

ਉਹ ਫਸਲਾਂ ਦਾ ਪਾਲਣ-ਪੋਸ਼ਨ ਫ਼ਾਰਮ ਦੀਆਂ ਗੁਣਤਾ ਦੀਆਂ ਲੋੜਾਂ ਅਨੁਸਾਰ ਠੀਕ ਕਰ ਲੈਂਦੇ ਹਨ?

ਉਹਨਾਂ ਨੇ ਸਭ ਕੁਝ ਸਾਡੇ ਦੱਸੇ ਅਨੁਸਾਰ ਹੀ ਕਰਨਾ ਹੁੰਦਾ ਹੈ। ਸਾਡੇ ਆਦਮੀ ਵੀ ਫ਼ਸਲ ਉਤੇ ਲਗਾਤਾਰ ਨਜ਼ਰ ਰਖਦੇ ਹਨ।

ਤੁਸੀਂ ਇਹ ਪੈਦਾਵਾਰੀ ਇਲਾਕਾ ਆਪਣੇ ਫ਼ਾਰਮ ਤੋਂ ਏਨੀ ਦੂਰ ਕਿਉਂ ਚੁਣਿਆ ਹੈ?

ਇਕ ਤਾਂ ਉਥੋਂ ਦੀ ਧਰਤੀ ਸਬਜ਼ੀਆਂ ਤੇ ਫੁੱਲਾਂ ਦੀ ਪੈਦਾਵਾਰ ਲਈ ਢੁੱਕਵੀਂ ਹੈ। ਦੂਜੇ ਉਥੋਂ ਦੇ ਕਿਸਾਨ ਪੜ੍ਹੇ-ਲਿਖੇ ਅਤੇ ਅੱਗੇਵਧੂ ਹਨ। ਸਾਡਾ ਕੰਮ ਕਰ-ਕਰ ਕੇ ਉਹਨਾਂ ਨੂੰ ਤਜਰਬਾ ਵੀ ਹੋ ਗਿਆ ਹੈ। ਇਹ ਬਹੁਤ ਸੂਖਮ ਕਾਰਜ ਹੈ। ਹਰੇਕ ਕਿਸਾਨ ਇਹਨੂੰ ਕਰ ਨਹੀਂ ਸਕਦਾ।

ਠਾਕੁਰ ਜੀ, ਫ਼ਾਰਮ ਨੇ ਸਥਾਨਕ ਲੋਕਾਂ ਦੀ ਆਰਥਕਤਾ ਉਤੇ ਬਹੁਤ ਵੱਡਾ ਪ੍ਰਭਾਵ ਪਾਇਆ ਲਗਦਾ ਹੈ। ਤੁਸੀਂ ਇਸ ਬਾਰੇ ਕੁਛ ਜ਼ਰੂਰ ਦੱਸੋ?

ਫ਼ਾਰਮ ਵਿਚ ਹਰ ਰੋਜ਼ ਡੇਢ ਸੌ ਤੋਂ ਲੈ ਕੇ ਢਾਈ ਸੌ ਤੱਕ ਸਥਾਨਕ ਇਸਤਰੀਆਂ-ਪੁਰਸ਼ ਕੰਮ ਕਰਦੇ ਹਨ। ਅਸਲ ਵਿਚ ਤਾਂ ਜਿੰਨੇ ਵੀ ਆ ਜਾਣ, ਅਸੀਂ ਕਿਸੇ ਨੂੰ ਮੋੜਦੇ ਨਹੀਂ। ਸਭ ਨੂੰ ਕੰਮ ਉਤੇ ਰੱਖ ਲਈਦਾ ਹੈ। ਜੋ ਆਉਂਦਾ ਹੈ, ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਰਾਜ਼ੀ ਜਾਂਦਾ ਹੈ। ਦਿਹਾੜੀ ਬਾਹਰ ਨਾਲੋਂ ਚੰਗੀ ਦਿੰਦੇ ਹਾਂ। ਸੁਭਾਵਿਕ ਹੀ ਹੈ ਕਿ ਇਹਨਾਂ ਪਰਿਵਾਰਾਂ ਦੀ ਹਾਲਤ ਚੰਗੀ ਹੋ ਗਈ ਹੈ। ਜਿਥੇ ਅਸੀਂ ਆਪਣੀ ਨਿਗਰਾਨੀ ਹੇਠ ਕਿਸਾਨਾਂ ਤੋਂ ਖੇਤੀ ਕਰਵਾਉਂਦੇ ਹਾਂ, ਉਸ ਇਲਾਕੇ ਵਿਚ ਵੀ ਕਿਸਾਨਾਂ ਦੀ ਹਾਲਤ ਅਤੇ ਕਮਾਈ ਵਧੀਆ ਹੈ। ਇਸ ਤੋਂ ਇਲਾਵਾ ਸਾਡੇ ਬੀਆਂ ਨਾਲ ਬੀਜੀਆਂ ਫਸਲਾਂ ਸਦਕਾ ਕਿਸਾਨ ਇਕ ਏਕੜ ਜ਼ਮੀਨ ਵਿਚੋਂ ਤਿੰਨ-ਚਾਰ ਮਹੀਨਿਆਂ ਵਿਚ 40-50 ਹਜ਼ਾਰ ਰੁਪਏ ਤੱਕ ਵੀ ਕਮਾ ਲੈਂਦੇ ਹਨ।

ਕੱਲ੍ਹ ਮੈਂ ਫ਼ਾਰਮ ਵਿਚ ਫਿਰਦਿਆਂ ਇਕ ਥਾਂ ਬੀ ਕੱਢ ਕੇ ਸੁੱਟੀਆਂ ਹੋਈਆਂ ਲਾਲ ਮਿਰਚਾਂ ਦੀ ਢੇਰੀ ਪਈ ਦੇਖੀ। ਦੱਸਿਆ ਗਿਆ ਹੈ ਕਿ ਟਮਾਟਰਾਂ, ਤਰਬੂਜ਼ਾਂ, ਖਰਬੂਜ਼ਿਆਂ, ਆਦਿ ਵਿਚੋਂ ਵੀ ਕੇਵਲ ਬੀ ਹੀ ਕੱਢੇ ਜਾਂਦੇ ਹਨ, ਬਾਕੀ ਸਭ ਕੁਝ ਸੁੱਟ ਦਿੱਤਾ ਜਾਂਦਾ ਹੈ। ਆਧੁਨਿਕ ਵਿਗਿਆਨਕ ਪੈਦਾਵਾਰ ਦਾ ਸਿਧਾਂਤ ਤਾਂ, ਤੁਹਾਨੂੰ ਪਤਾ ਹੀ ਹੈ, ਇਹ ਹੈ ਕਿ ਘੱਟ ਤੋਂ ਘੱਟ ਵਸਤ ਬੇਅਰਥ ਜਾਵੇ। ਕੀ ਬੀਆਂ ਤੋਂ ਬਿਨਾਂ ਬਾਕੀ ਹਿੱਸਾ ਵਰਤੋਂ ਵਿਚ ਨਹੀਂ ਲਿਆਂਦਾ ਜਾ ਸਕਦਾ?

ਇਸ ਦੇ ਰਾਹ ਵਿਚ ਕਈ ਸਮੱਸਿਆਵਾਂ ਹਨ। ਜਿਥੋਂ ਤੱਕ ਲਾਲ ਮਿਰਚਾਂ ਦੀ ਗੱਲ ਹੈ, ਉਹਨਾਂ ਦੇ ਛਿੱਲੜ ਤਾਂ ਬੀ ਝਾੜ ਕੇ ਵਰਤੇ ਜਾ ਸਕਦੇ ਹਨ। ਅਸੀਂ ਆਮ ਤੌਰ ਉੱਤੇ ਵਰਤ ਵੀ ਲੈਂਦੇ ਹਾਂ। ਪਰ ਹਰ ਚੀਜ਼ ਸੰਬੰਧੀ ਅਜਿਹਾ ਨਹੀਂ ਹੋ ਸਕਦਾ। ਮਿਸਾਲ ਵਜੋਂ ਸ਼ਿਮਲਾ ਮਿਰਚ ਦਾ ਛਿਲਕਾ ਸੁਕਾਉਣਾ ਔਖਾ ਹੈ। ਤਰਬੂਜ਼ ਅਤੇ ਖਰਬੂਜ਼ੇ ਚੰਗੇ ਬੀ ਲੈਣ ਲਈ ਸਾਨੂੰ ਬਹੁਤ ਜ਼ਿਆਦਾ ਪਕਾਉਣੇ ਪੈਂਦੇ ਹਨ ਅਤੇ ਉਹ ਖਾਣ ਵਾਸਤੇ ਕਿਸੇ ਕੰਮ ਦੇ ਨਹੀਂ ਰਹਿ ਜਾਂਦੇ। ਹਾਂ, ਟਮਾਟਰਾਂ ਦਾ ਗੁੱਦਾ ਵਰਤਿਆ ਜਾ ਸਕਦਾ ਹੈ। ਪਰ ਉਹਦੇ ਲਈ ਸਾਨੂੰ ਕੁਝ ਫੀਸਦੀ ਬੀਆਂ ਨੂੰ ਨੁਕਸਾਨ ਪੁਚਾਉਣਾ ਪੈਂਦਾ ਹੈ। ਇਹ ਗੱਲ ਵਾਰਾ ਨਹੀਂ ਖਾਂਦੀ। ਸਾਡੇ ਲਈ ਬੀ

ਗੁੱਦੇ ਨਾਲੋਂ ਵੱਧ ਕੀਮਤੀ ਹਨ। ਸਾਡਾ ਟਮਾਟਰਾਂ ਦਾ ਬੀ ਅਠ-ਦਸ ਹਜ਼ਾਰ ਰੁਪਏ ਪ੍ਰਤੀ ਕਿਲੋ ਵਿਕਦਾ ਹੈ। ਮੈਂ ਬਦੇਸਾਂ ਵਿਚ ਵੀ ਦੇਖਿਆ ਹੈ, ਬੀਆਂ ਦੇ ਫਾਰਮਾਂ ਵਿਚ ਇਹ ਚੀਜ਼ਾਂ ਇਸੇ ਪ੍ਰਕਾਰ ਐਵੇਂ ਹੀ ਜਾਂਦੀਆਂ ਹਨ। ਕੋਈ ਚਾਰਾ ਨਹੀਂ।

ਆਪਣੇ ਫ਼ਾਰਮ ਨੇ ਇਥੋਂ ਦੀ ਸਮਾਜਕ-ਆਰਥਕ ਕਾਇਆ-ਪਲਟ ਵਿਚ ਮਹੱਤਵਪੂਰਨ ਹਿੱਸਾ ਪਾਇਆ ਹੈ। ਠਾਕੁਰ ਜੀ, ਕੀ ਤੁਸੀਂ ਕਦੀ ਜੀਵਨ ਨਗਰ ਜਾਂ ਭੈਣੀ ਸਾਹਿਬ ਜਾਂ ਉਧਰ ਹੋਰ ਕਿਤੇ ਅਜਿਹੀਆਂ ਲੀਹਾਂ ਉਤੇ ਫ਼ਾਰਮ ਕਾਇਮ ਕਰਨ ਬਾਰੇ ਸੋਚਿਆ ਹੈ?

ਹੁਣ ਵੀ ਸ੍ਰੀ ਜੀਵਨ ਨਗਰ ਵਿਚ ਕਿੰਨੂਆਂ ਤੇ ਸੰਤਰਿਆਂ ਦੇ ਬਾਗ਼ ਹਨ। ਸ੍ਰੀ ਭੈਣੀ ਸਾਹਿਬ ਵੀ ਬਾਗ਼ ਹਨ। ਉਥੇ ਆੜੂ ਹਨ, ਅੰਬ ਹਨ। ਪਰ ਹੁਣ ਅਸੀਂ ਸ੍ਰੀ ਭੈਣੀ ਸਾਹਿਬ ਵਿਚ ਇਕ ਖੋਜ-ਕੇਂਦਰ ਕਾਇਮ ਕਰ ਰਹੇ ਹਾਂ। ਉਹਦੇ ਆਧਾਰ ਉਤੇ ਕੰਮ ਵਧਣ-ਫੁੱਲਣ ਦੀ ਆਸ ਹੈ।

ਇਸ ਤੋਂ ਇਲਾਵਾ ਭਵਿੱਖ ਲਈ ਤੁਹਾਡੀਆਂ ਹੋਰ ਕੀ ਵਿਉਂਤਾਂ ਹਨ?

ਸੱਚੇ ਪਾਤਸ਼ਾਹ ਦੀ ਕਿਰਪਾ ਅਤੇ ਇੱਛਾ ਨਾਲ ਬਹੁਤ ਕੁਝ ਹੋਰ ਕਰਨ ਦੀਆਂ ਵਿਉਂਤਾਂ ਹਨ। ਫੁੱਲਾਂ ਦੇ ਬੀਆਂ ਦੀ ਪੈਦਾਵਾਰ ਵਧਾਉਣ ਦੀ ਵਿਉਂਤ ਹੈ। ਬਾਹਰਲੇ ਦੇਸਾਂ ਵਿਚ, ਖ਼ਾਸ ਕਰ ਕੇ ਯੂਰਪ ਵਿਚ ਜਿਹੜੇ ਫੁੱਲਾਂ ਦੇ ਬੀਆਂ ਦੀ ਮੰਗ ਹੈ, ਉਹ ਸਰਦੀ ਲੋੜਦੇ ਹਨ। ਇਸ ਲਈ ਊਟੀ ਦੇ ਠੰਢੇ ਇਲਾਕੇ ਵਿਚ ਇਕ ਕੇਂਦਰ ਬਣਾਉਣ ਦੀ ਸਲਾਹ ਹੈ। ਖ਼ੁਦ ਭਾਰਤ ਬੀਆਂ ਦੀ ਬਹੁਤ ਵੱਡੀ ਮੰਡੀ ਹੈ। ਇਸ ਮੰਡੀ ਦੀ ਮੰਗ ਪੂਰੀ ਕਰਨ ਲਈ ਅਸੀਂ ਹੋਰ ਵਧੇਰੇ ਤੇਜ਼ੀ ਨਾਲ ਵਿਗਿਆਨਕ ਖੋਜ ਕਰਾਂਗੇ।

ਅਜਿਹੀਆਂ ਕਨਸੋਆਂ ਹਨ ਕਿ ਹੁਣ ਤਾਂ ਬਦੇਸੀ ਕੰਪਨੀਆਂ, ਬਹੁਕੌਮੀ ਕੰਪਨੀਆਂ ਵੀ ਆਪਣੇ ਬੀ ਭਾਰਤ ਵਿਚ ਵੇਚਿਆ ਕਰਨਗੀਆਂ।

ਉਹ ਭਾਰਤ ਵਿਚ ਮਾਲ ਵੇਚਣ ਅਤੇ ਪੈਸੇ ਕਮਾਉਣ ਦੀਆਂ ਚਾਹਵਾਨ ਤਾਂ ਜ਼ਰੂਰ ਹਨ, ਪਰ ਭਾਰਤ-ਮੁਖੀ ਖੋਜ ਨਹੀਂ ਕਰਦੀਆਂ।

ਤੁਸੀਂ ਉਹਨਾਂ ਨਾਲ ਮੁਕਾਬਲੇਬਾਜ਼ੀ ਵਿਚ ਪੈਣ ਦੇ ਸਮਰੱਥ ਹੋ ਸਕੋਗੇ?

ਕਿਉਂ ਨਹੀਂ? ਅਸੀਂ ਬਿਲਕੁਲ ਸਮਰੱਥ ਹੋਵਾਂਗੇ ਅਤੇ ਸਫਲ ਵੀ ਰਹਾਂਗੇ। ਸਾਡੀ ਖੋਜ ਭਾਰਤ-ਮੁਖੀ ਹੈ। ਅਸੀਂ ਆਪਣੇ ਦੇਸ ਨੂੰ ਹਰ ਪਖੋਂ ਉਹਨਾਂ ਨਾਲੋਂ ਵਧੇਰੇ ਜਾਣਦੇ ਹਾਂ। ਇਹਦੀ ਮਿੱਟੀ ਨੂੰ, ਇਹਦੇ ਪੌਣ-ਪਾਣੀ ਨੂੰ, ਇਹਦੇ ਲੋਕਾਂ ਨੂੰ। ਇਥੇ ਸਾਨੂੰ ਜੋਗਤਾ-ਪ੍ਰਾਪਤ ਵਿਗਿਆਨੀ ਵੀ ਸਸਤੇ ਮਿਲਦੇ ਹਨ ਅਤੇ ਕਾਮੇ ਵੀ। ਅਸੀਂ ਆਪਣੀ ਖੋਜ ਨੂੰ ਹੋਰ ਤੇਜ਼ ਅਤੇ ਪ੍ਰਬੀਨ ਬਣਾਵਾਂਗੇ।

ਹੁਣ ਇਕ ਗੱਲ ਇਹਨਾਂ ਗੱਲਾਂ ਤੋਂ ਹਟਵੀਂ। ਮੈਂ ਇਹ ਦੇਖਿਆ ਹੈ ਤੇ ਇਸ ਗੱਲ ਦੀ ਖ਼ੁਸ਼ੀ ਹੋਈ ਹੈ ਕਿ ਫ਼ਾਰਮ ਵਿਚ ਪੂਰਾ ਪੰਜਾਬੀ ਰਹਿਣ-ਸਹਿਣ ਹੈ। ਇਉਂ ਲਗਦਾ ਹੈ ਜਿਵੇਂ ਪੰਜਾਬ ਦੇ ਕਿਸੇ ਪਿੰਡ ਵਿਚ ਹੋਈਏ। ਇਥੇ ਵਸਦੇ ਪੰਜਾਬੀ ਪਰਿਵਾਰਾਂ ਦੇ ਬੱਚੇ ਪੰਜਾਬੀ ਸਭਿਆਚਾਰ ਵਿਚ ਹੀ ਵੱਡੇ ਹੋ ਰਹੇ ਹਨ ਅਤੇ ਪੰਜਾਬੀ ਹੀ ਬੋਲਦੇ ਹਨ। ਪਰ ਇਥੋਂ ਦੇ ਸਕੂਲਾਂ ਵਿਚ ਤਾਂ ਉਹਨਾਂ ਨੂੰ ਪੰਜਾਬੀ ਪੜ੍ਹਾਈ ਨਹੀਂ ਜਾਵੇਗੀ। ਇਸ ਸੂਰਤ ਵਿਚ ਇਹ ਬੱਚੇ ਵੱਡੇ ਹੋ ਕੇ ਜੇ ਅਤੇ ਜਦੋਂ ਪੰਜਾਬ ਜਾਣਗੇ, ਪੰਜਾਬੀ ਲਿਖਣ-ਪੜ੍ਹਨ ਦੀ ਅਸਮਰੱਥਾ ਇਹਨਾਂ ਲਈ ਔਖਿਆਈ ਪੈਦਾ ਕਰੇਗੀ। ਉਂਜ ਵੀ ਪੰਜਾਬੀ ਤਾਂ ਉਹਨਾਂ ਨੂੰ ਆਉਣੀ ਹੀ ਚਾਹੀਦੀ ਹੈ। ਸਾਡੇ ਧਾਰਮਿਕ, ਸਾਹਿਤਕ, ਸਭਿਆਚਾਰਕ ਵਿਰਸੇ ਨਾਲ ਪੰਜਾਬੀ ਰਾਹੀਂ ਹੀ ਜੁੜਿਆ ਜਾ ਸਕਦਾ ਹੈ। ਕੀ ਤੁਸੀਂ ਇਹਨਾਂ ਨੂੰ ਇਥੇ ਪੰਜਾਬੀ ਪੜ੍ਹਾਉਣ ਦੀ ਕੋਈ ਵਿਉਂਤ ਬਣਾਈ ਹੈ?

ਤੁਸੀਂ ਬਹੁਤ ਹੀ ਮਹੱਤਵਪੂਰਨ ਗੱਲ ਛੇੜੀ ਹੈ। ਬੱਚਿਆਂ ਨੂੰ ਪੰਜਾਬੀ ਤਾਂ ਹਰ ਹਾਲਤ ਪੜ੍ਹਾਉਣੀ ਹੀ ਹੈ। ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨੇਕ ਹੁਕਮਨਾਮਿਆਂ ਅਤੇ ਉਪਦੇਸ਼ਾਂ ਵਿਚ ਪੰਜਾਬੀ ਪੜ੍ਹਾਉਣੀ ਜ਼ਰੂਰੀ ਦੱਸੀ ਗਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਵੀ ਪੰਜਾਬੀ ਦੀ ਪੜ੍ਹਾਈ ਉੱਤੇ ਬਹੁਤ ਜ਼ੋਰ ਦਿੰਦੇ ਹਨ। ਪਰ ਇਥੇ ਵਸੇ ਹੋਏ ਬਹੁਤੇ ਪੰਜਾਬੀ ਉਮਰ ਦੇ ਪੱਖੋਂ ਨੌਜਵਾਨ ਹਨ। ਉਹਨਾਂ ਦੇ ਬੱਚੇ ਅਜੇ ਛੋਟੇ-ਛੋਟੇ ਹਨ, ਸਾਰੇ ਹੀ। ਕਈ ਵਾਰ ਇਹ ਗੱਲ ਧਿਆਨ ਵਿਚ ਆਉਂਦੀ ਹੈ, ਪਰ ਉਹਨਾਂ ਦੀ ਛੋਟੀ ਉਮਰ ਦੇਖਦਿਆਂ ਮਨ ਵਿਚ ਫੇਰ ਪਿੱਛੇ ਚਲੀ ਜਾਂਦੀ ਹੈ। ਤੁਸੀਂ ਇਧਰ ਧਿਆਨ ਦੁਆਇਆ ਹੈ। ਗੱਲ ਫੇਰ ਚੇਤੇ ਵਿਚ ਅੱਗੇ ਆ ਗਈ ਹੈ। ਹੁਣ ਸਚੇਤ ਹੋ ਕੇ ਪੰਜਾਬੀ ਪੜ੍ਹਾਉਣ ਦਾ ਕੋਈ ਪ੍ਰਬੰਧ ਕਰਾਂਗੇ।

ਠਾਕੁਰ ਜੀ, ਪਹਿਲਾਂ ਤਾਂ ਆਪਣੇ ਰੁਝੇਵਿਆਂ ਵਿਚੋਂ ਗੱਲਬਾਤ ਲਈ ਏਨਾ ਸਮਾਂ ਦੇਣ ਵਾਸਤੇ ਅਤੇ ਹਰ ਗੱਲ ਦਾ ਖੁੱਲ੍ਹ ਕੇ ਉੱਤਰ ਦੇਣ ਵਾਸਤੇ ਮੈਂ ਤੁਹਾਡਾ ਧੰਨਵਾਦੀ ਹਾਂ। ਤੁਹਾਨੂੰ ਪਤਾ ਹੀ ਹੈ, ਅੱਜ ਦੁਪਹਿਰੇ ਅਸੀਂ ਵਾਪਸ ਚਲੇ ਜਾਣਾ ਹੈ। ਇਸ ਮੌਕੇ ਦਾ ਲਾਭ ਉਠਾ ਕੇ ਮੈਂ ਆਪਣੇ ਵੱਲੋਂ ਅਤੇ ਆਪਣੇ ਸਾਥੀਆਂ ਵੱਲੋਂ ਤੁਹਾਡਾ ਇਸ ਲਈ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਸਾਨੂੰ ਇਥੇ ਘਰ ਵਾਂਗ ਰਖਿਆ। ਸਾਨੂੰ ਕੁਝ ਵੀ ਓਪਰਾ ਨਹੀਂ ਲਗਿਆ।

ਸਾਨੂੰ ਤੁਹਾਡੇ ਆਉਣ ਦੀ ਬਹੁਤ ਖ਼ੁਸ਼ੀ ਹੋਈ। ਤੁਹਾਡਾ ਸਾਰਿਆਂ ਦਾ ਆਉਣਾ ਸਾਨੂੰ ਇਸ ਕਰਕੇ ਵੀ ਬਹੁਤ ਚੰਗਾ ਲਗਿਆ ਕਿ ਤੁਸੀਂ ਇਹਨੂੰ ਆਪਣਾ ਘਰ ਸਮਝ ਕੇ ਆਏ। ਕਦੀ ਮੌਕਾ ਲੱਗੇ, ਫੇਰ ਵੀ ਆਉਣਾ। ਯਾਦ ਰਖਿਉ, ਇਹ ਤੁਹਾਡਾ ਆਪਣਾ ਫ਼ਾਰਮ ਹੈ।



**ਕਰਨਾਟਕ ਵਿਖੇ ਨਾਮਧਾਰੀ ਸੀਡਜ਼ ਫਾਰਮ 'ਤੇ ਠਾਕੁਰ ਜੀ ਸਰੂਪ ਸਮੇਂ ਸਤਿਗੁਰੂ ਉਦੇ ਸਿੰਘ ਜੀ ਨਾਲ ਲੇਖਕ ਗੁਰਬਚਨ ਸਿੰਘ ਭੁੱਲਰ, ਐਨ.ਆਰ. ਗੋਇਲ, ਪ੍ਰੀਤਮ ਸਿੰਘ ਪੰਛੀ ਅਤੇ ਜਗਦੀਸ਼ ਕੌਸ਼ਲ।**

**– ਗੁਰਬਚਨ ਸਿੰਘ ਭੁੱਲਰ**
**ਮੋਬਾ: 80763 63058**

# ਸ੍ਰ. ਬੇਅੰਤ ਸਿੰਘ ਕੰਗ ਨਮਿੱਤ ਪਾਠ ਦਾ ਭੋਗ ਕਥਾ ਕੀਰਤਨ ਤੇ ਸਰਧਾਂਜ਼ਲੀਆਂ ਭੇਟ



ਬੇਅੰਤ ਸਿੰਘ ਜੀ ਕੰਗ
1937-2023

ਪਿੰਡ ਕੰਗ (ਜ਼ਿਲਾ ਗੁਰਦਾਸਪੁਰ) : ਬਹੁਤ ਹੀ ਹਰਮਨ ਪਿਆਰੀ ਸ਼ਖ਼ਸ਼ੀਅਤ ਸਵਰਗੀ ਬੇਅੰਤ ਸਿੰਘ ਕੰਗ 90 ਸਾਲ ਦੀ ਆਯੂ ਭੋਗਦੇ ਹੋਏ ਕੁਝ ਸਮਾਂ ਬੀਮਾਰ ਰਹਿ ਕੇ 23 ਜੂਨ 2023 ਨੂੰ ਅਕਾਲ ਚਲਣਾ ਕਰ ਗਏ। ਉਹਨਾ ਦੇ ਪਿਤਾ ਦਾ ਨਾਂਅ ਸ੍ਰ. ਸਾਧੂ ਸਿੰਘ ਅਤੇ ਮਾਤਾ ਦਾ ਨਾਂਅ ਪ੍ਰੀਤਮ ਕੌਰ ਸੀ। ਉਹ ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿੰਨ ਸੇਵਕ ਸੰਤ ਬਾਬਾ ਝੰਡਾ ਸਿੰਘ ਕੰਗ ਦੇ ਪੋਤਰੇ ਸਨ। ਉਹਨਾਂ ਦਾ ਜਨਮ 17 ਜਨਵਰੀ 1934 ਨੂੰ ਪਿੰਡ ਕੰਗ (ਨਜ਼ਦੀਕ ਧਾਰੀਵਾਲ) ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਇਆ। ਸ੍ਰ. ਬਲੀ ਸਿੰਘ ਤੇ ਸ੍ਰ. ਮੱਖਣ ਸਿੰਘ ਉਹਨਾਂ ਦੇ ਭਰਾ ਅਤੇ ਗੁਰਵੰਤ ਕੌਰ ਹੋਠੀਆਂ ਉਹਨਾਂ ਦੀ ਭੈਣ ਸੀ। ਉਹਨਾਂ ਦੀ ਪਤਨੀ ਦਾ ਨਾਂਅ ਸੁਰਜੀਤ ਕੌਰ ਸੀ। ਉਹਨਾਂ ਦਾ ਕਿੱਤਾ ਕੇਵਲ ਖੇਤੀਬਾਰੀ ਹੀ ਸੀ।

ਸ੍ਰ. ਬੇਅੰਤ ਸਿੰਘ ਕੰਗ ਨਮਿੱਤ ਸਹਿਜ ਪਾਠ ਦਾ ਭੋਗ ਪਿੰਡ ਕੰਗ ਦੇ ਗੁਰਦੁਆਰਾ ਸਾਹਿਬ ਵਿਖੇ ਉਹਨਾਂ ਦੇ ਸਪੁੱਤਰਾਂ : ਪੰਥਕ ਕਵੀ ਜੋਗਿੰਦਰ ਸਿੰਘ ਕੰਗ, ਬਲਵਿੰਦਰ ਸਿੰਘ ਕੰਗ, ਸਪੁੱਤਰੀ : ਬਲਵਿੰਦਰ ਕੌਰ ਸੰਘੇੜਾ, ਦਾਮਾਦ ਦਵਿੰਦਰ ਸਿੰਘ ਸੰਘੇੜ, ਪੋਤਰਿਆਂ : ਇੰਜੀਨੀਅਰ ਹਰਪ੍ਰੀਤ ਸਿੰਘ ਕੰਗ, ਐਸ.ਡੀ.ਓ. ਦਿਲਪ੍ਰੀਤ ਸਿੰਘ ਕੰਗ ਅਤੇ ਜੇ.ਟੀ. ਕਰਨਬੀਰ ਸਿੰਘ ਕੰਗ ਵੱਲੋਂ 1 ਜੁਲਾਈ 2023 ਦਿਨ ਸ਼ਨੀਵਾਰ ਨੂੰ ਪਾਇਆ ਗਿਆ। ਇਸ ਮੌਕੇ ਵਿਸ਼ੇਸ਼ ਕਥਾ ਕੀਰਤਨ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਜੱਥੇਦਾਰ ਸੁਰਜੀਤ ਸਿੰਘ ਮੁਸਤਫ਼ਾਪੁਰ ਨੇ ''ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ।'' ਤੁਕ ਟੇਕ ਲੈ ਕੇ ਸ੍ਰ. ਬੇਅੰਤ ਸਿੰਘ ਕੰਗ ਦੇ ਸਫ਼ਲ ਗੁਰਸਿੱਖੀ ਜੀਵਨ ਦਾ ਵਿਸਤ੍ਰਿਤ ਵਰਨਣ ਕੀਤਾ। ਉਪਰੰਤ ਜੱਥੇਦਾਰ ਨਿਸ਼ਾਨ ਸਿੰਘ ਦਿੱਲੀ ਵਾਲਿਆਂ ''ਸੇਵਕ ਕੀ ਓੜਕਿ ਨਿਬਹੀ ਪ੍ਰੀਤਿ।। ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥'' ''ਧੰਨੁ ਸੇਵ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ'' ਤੁਕਾਂ ਤੇ ਆਧਾਰਿਤ ਬੁਲੰਦ ਆਵਾਜ਼ ਵਿੱਚ ਪ੍ਰਭਾਵਸ਼ਾਲੀ ਕੀਰਤਨ ਕਰਕੇ ਸੰਗਤਾਂ ਨੂੰ ਖ਼ੂਬ ਸਰਸ਼ਾਰ ਕੀਤਾ ਅਤੇ ਇਸ ਕੰਗ ਪਰਿਵਾਰ ਵੱਲੋਂ ਜਿੱਥੇ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਊਠਾਂ ਘੋੜਿਆਂ 'ਤੇ ਆਈ ਸੰਗਤ ਦੇ ਮੇਲਿਆ ਤੇ ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਕਰਵਾਏ ਮੇਲਿਆਂ ਦਾ ਜ਼ਿਕਰ ਕੀਤਾ, ਉਥੇ ਸ੍ਰ. ਬੇਅੰਤ ਸਿੰਘ ਕੰਗ ਦੇ ਦਾਦਾ ਜੀ ਮਹਾਨ ਸਾਧੂ ਸੰਤ ਬਾਬਾ ਝੰਡਾ ਸਿੰਘ ਜੀ ਦੇ ਜੀਵਨ ਦੀਆਂ ਕੁਝ ਅਦੁੱਤੀ ਝਲਕੀਆਂ ਵੀ ਪੇਸ਼ ਕੀਤੀਆਂ। ਕਥਾਵਾਚਕ ਸੰਤ ਨਿਸ਼ਾਨ ਸਿੰਘ ਤਲਵੰਡੀ ਨੇ ਜਿੱਥੇ ਇਸ ਪਰਿਵਾਰ ਦਾ ਨਾਮਧਾਰੀ ਪੰਥ ਨਾਲ ਸਬੰਧਿਤ ਪਿਛੋਕੜ ਪੇਸ਼ ਕੀਤਾ ਉਥੇ ਇਸ ਪਰਿਵਾਰ ਦੇ ਦਾਮਾਦ ਸੂਬਾ ਸਾਧੂ ਸਿੰਘ ਦਾ ਜ਼ਿਕਰ ਵੀ ਕੀਤਾ ਜਿਹਨਾਂ ਨੇ ਬੇਅੰਤ ਸਾਧ ਸੰਗਤ ਦੀ ਆਮਦ 'ਤੇ ਆਪਣੇ ਪਿੰਡ 'ਚਾਕਾਂਵਾਲੀ' ਦਾ ਨਾਂਅ ਬਦਲ ਕੇ 'ਸੰਤਾਂ ਵਾਲੀ' ਰੱਖ ਦਿੱਤਾ। ਉਪਰੰਤ ਸ੍ਰੀ ਭੈਣੀ ਸਾਹਿਬ ਦੇ ਪ੍ਰਮੁੱਖ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਦੇ ਕੀਰਤਨੀ ਜੱਥੇ ਨੇ ਤੰਤੀ ਸਾਜ਼ਾਂ ਨਾਲ 'ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ' ਅਤੇ 'ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ' ਸ਼ਬਦ ਦੁਆਰਾ ਨਿਰਧਾਰਤ ਰਾਗਾਂ ਵਿੱਚ ਵੈਰਾਗਮਈ ਕੀਰਤਨ ਕਰ ਕੇ ਹਾਜ਼ਰ ਸੰਗਤਾਂ ਨੂੰ ਮੰਤਰ ਮੁਗਧ ਕੀਤਾ। ਜ਼ਿਕਰਯੋਗ ਹੈ ਕਿ ਸ੍ਰ. ਬੇਅੰਤ ਸਿੰਘ ਕੰਗ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਮੁੱਖ ਹਜ਼ੂਰੀ ਰਾਗੀਆਂ ਸੰਤ ਦਰਸ਼ਨ ਸਿੰਘ ਤੇ ਸੰਤ ਖਜ਼ਾਨ ਸਿੰਘ ਦੇ ਰਿਸ਼ਤੇਦਾਰੀ ਵਿੱਚ ਭਣਵਈਏ ਅਤੇ ਸੰਤ ਹਰਬੰਸ ਸਿੰਘ ਘੁੱਲਾ ਜੀ ਦੇ ਫੁੱਫੜ ਸਨ।

ਇਸ ਮੌਕੇ ਵੱਖ ਵੱਖ ਸਾਹਿੱਤਕ, ਧਾਰਮਿਕ, ਸਮਾਜਿਕ ਅਤੇ ਸੱਭਿਆਚਾਰਕ ਸੰਸਥਾਵਾਂ ਵੱਲੋਂ ਦਰਜਨਾਂ ਸ਼ੋਕ ਮਤੇ ਪਹੁੰਚੇ ਜੋ ਸੰਗਤ ਦੀ ਹਾਜ਼ਰੀ ਵਿੱਚ ਪੜ੍ਹੇ ਗਏ। ਸਾਬਕਾ ਮੰਤਰੀ ਸ੍ਰ. ਸੁੱਚਾ ਸਿੰਘ ਛੋਟੇਪੁਰ, ਸੂਬਾ ਅਜੀਤ ਸਿੰਘ ਬਟਾਲਾ, ਇਕਬਾਲ ਸਿੰਘ ਜਲੰਧਰ, ਭੁਪਿੰਦਰ ਸਿੰਘ ਸੈਣੀ ਲੁਧਿਆਣਾ, ਸੰਤ ਨਿਸ਼ਾਨ ਸਿੰਘ ਚੱਕ ਬਜ਼ੋਏ (ਸਪੁੱਤਰ ਮਰਹੂਮ ਜੱਥੇਦਾਰ ਬੰਤਾ ਸਿੰਘ ਬੂੜੇਡੱਲਾ) ਅਤੇ ਕਵੀ ਚਰਨਜੀਤ ਸਿੰਘ ਚੰਨ ਲੁਧਿਆਣਾ ਨੇ ਸ੍ਰ. ਬੇਅੰਤ ਸਿੰਘ ਕੰਗ ਨੂੰ ਭਰਪੂਰ ਸ਼ਰਧਾਂਜਲੀਆਂ ਭੇਟ ਕੀਤੀਆਂ। ਸਟੇਜ ਦਾ ਸੰਚਾਲਨ ਸੂਬਾ ਬਲਵਿੰਦਰ ਸਿੰਘ ਚੱਕ ਯਕੂਬ ਨੇ ਬਾਖ਼ੂਬੀ ਨਿਭਾਇਆ।

**- ਜੋਗਿੰਦਰ ਸਿੰਘ ਕੰਗ**
**ਪ੍ਰਧਾਨ ਵਿਸ਼ਵ ਪੰਜਾਬੀ ਕਵੀ ਸਭਾ**
**ਮੋਬਾ: 9878503673**

**ਰਾਜਨੀਤਕ ਡਾਇਰੀ**

– ਰਾਮਚੰਦਰ ਗੁਹਾ

# ਕਿਸੇ ਵੀ ਪਾਰਟੀ ਨੂੰ ਬਹੁਮਤ ਨਾ ਮਿਲੇ



ਸੰਨ 2009 ਦੀਆਂ ਆਮ ਚੋਣਾਂ ਤੋਂ ਕੁਝ ਮਹੀਨੇ ਪਹਿਲਾਂ ਮੈਂ ਦਿੱਲੀ ਦੇ ਇੱਕ ਰਸਾਲੇ ਲਈ ਲੇਖ ਲਿਖਿਆ ਸੀ ਜਿਸ ਵਿੱਚ ਭਾਰਤ ਵਿੱਚ ਜਮਹੂਰੀ ਸਿਲਸਿਲੇ 'ਚ ਨਵੀਂ ਜਾਨ ਪਾਉਣ ਲਈ ਚਾਰ ਜ਼ਰੂਰੀ ਚੀਜ਼ਾਂ ਹੋਣ ਦੀ ਕਾਮਨਾ ਕੀਤੀ ਗਈ ਸੀ।

ਪਹਿਲੀ, ਮੈਂ ਚਾਹੁੰਦਾ ਸੀ ਕਿ ਇੱਕ ਅਜਿਹੀ ਕਾਂਗਰਸ ਬਣੇ ਜੋ ਪੂਰੀ ਤਰ੍ਹਾਂ ਪਰਿਵਾਰ ਦੇ ਚੁੰਗਲ ਵਿੱਚ ਨਾ ਫਸੀ ਹੋਵੇ। ਦੂਜੀ, ਮੈਂ ਚਾਹੁੰਦਾ ਸੀ ਇੱਕ ਅਜਿਹੀ ਭਾਜਪਾ ਜੋ ਆਪਣੇ ਆਪ ਨੂੰ ਆਰਐੱਸਐੱਸ ਅਤੇ ਹਿੰਦੂ ਰਾਸ਼ਟਰ ਦੇ ਵਿਚਾਰ ਤੋਂ ਦੂਰ ਕਰੇ। ਤੀਜਾ, ਮੈਂ ਚਾਹੁੰਦਾ ਸੀ ਕਿ ਇਕਜੁੱਟ ਅਤੇ ਸੁਧਾਰਮੁਖੀ ਖੱਬੀ ਧਿਰ ਉੱਭਰੇ ਜੋ ਹਿੰਸਾ ਨੂੰ ਪੂਰੀ ਤਰ੍ਹਾਂ ਰੱਦ ਕਰੇ ਅਤੇ ਅਰਥਚਾਰੇ ਉਪਰ ਸਟੇਟ/ਰਿਆਸਤ ਦੇ ਕੰਟਰੋਲ ਨੂੰ ਦਰਕਿਨਾਰ ਕਰਦੀ ਹੋਵੇ। ਆਖ਼ਰੀ ਇਹ ਕਿ ਦੇਸ਼ ਅੰਦਰ ਵਧ-ਫੁੱਲ ਰਹੇ ਮੱਧਵਰਗ ਦੀਆਂ ਉਮੰਗਾਂ ਦੇ ਆਧਾਰ 'ਤੇ ਇੱਕ ਅਸਲੋਂ ਨਵੀਂ ਪਾਰਟੀ ਦੀ ਸਿਰਜਣਾ ਹੋਵੇ ਜੋ ਹਰ ਜਾਤ ਜਾਂ ਧਰਮ ਲਈ ਬਾਹਾਂ ਪਸਾਰਦੀ ਹੋਵੇ ਅਤੇ ਅਜਿਹੀਆਂ ਨੀਤੀਆਂ ਨੂੰ ਹੱਲਾਸ਼ੇਰੀ ਦੇਵੇ ਜੋ ਕਿਸੇ ਵਿਸ਼ੇਸ਼ ਫ਼ਿਰਕੇ ਜਾਂ ਨਸਲੀ ਸਮੂਹ 'ਤੇ ਕੇਂਦਰਿਤ ਨਾ ਹੋਣ।



ਪੰਦਰ੍ਹਾਂ ਸਾਲਾਂ ਦੇ ਅਰਸੇ ਅਤੇ ਤਿੰਨ ਆਮ ਚੋਣਾਂ ਤੋਂ ਬਾਅਦ ਮੈਂ ਬਹੁਤ ਆਜਜ਼ੀ ਨਾਲ ਆਪਣੀ ਇੱਛਾ ਸੂਚੀ ਨੂੰ ਚੇਤੇ ਕਰਦਿਆਂ ਦੇਖਣਾ ਚਾਹੁੰਦਾ ਹਾਂ ਕਿ ਇਹ ਸਾਕਾਰ ਹੋਣ ਤੋਂ ਅਜੇ ਕਿੰਨੀ ਕੁ ਦੂਰ ਹੈ। ਹਾਲਾਂਕਿ ਗਾਂਧੀ ਪਰਿਵਾਰ ਤੋਂ ਬਾਹਰਲਾ ਇੱਕ ਆਗੂ ਕਾਂਗਰਸ ਦਾ ਪ੍ਰਧਾਨ ਬਣ ਚੁੱਕਿਆ ਹੈ, ਪਰ ਇਹ ਪਾਰਟੀ ਅਜੇ ਵੀ ਪਰਿਵਾਰ ਦੇ ਕੰਟਰੋਲ ਹੇਠ ਹੈ। ਦਰਅਸਲ, ਕਾਂਗਰਸ ਪ੍ਰਧਾਨ ਬਣਨ ਤੋਂ ਥੋੜ੍ਹੀ ਦੇਰ ਬਾਅਦ ਹੀ ਮਲਿਕਾਰਜੁਨ ਖੜਗੇ ਨੇ 'ਭਾਰਤ ਜੋੜੋ ਯਾਤਰਾ' ਵਿੱਚ ਸ਼ਾਮਿਲ ਹੋ ਕੇ ਆਖਿਆ ਸੀ ਕਿ ਭਾਰਤ ਦਾ ਅਗਲਾ ਪ੍ਰਧਾਨ ਮੰਤਰੀ ਰਾਹੁਲ ਗਾਂਧੀ ਹੋਣਾ ਚਾਹੀਦਾ ਹੈ। ਯਾਤਰਾ ਸ਼ੁਰੂ ਹੋਣ ਨਾਲ ਹੀ ਸੋਸ਼ਲ ਮੀਡੀਆ 'ਤੇ 'ਰਾਹੁਲ ਫਾਰ ਪੀਐੱਮ' (ਪ੍ਰਧਾਨ ਮੰਤਰੀ ਦੇ ਅਹੁਦੇ ਲਈ ਰਾਹੁਲ) ਦੀ ਮੁਹਿੰਮ ਵਿੱਚ ਦਿੱਤੀ ਗਈ ਸੀ; ਕਰਨਾਟਕ ਵਿੱਚ ਕਾਂਗਰਸ ਦੀ ਜਿੱਤ ਤੋਂ ਬਾਅਦ ਇਹ ਸੋਸ਼ਲ ਮੀਡੀਆ ਕਾਰਕੁਨ ਹੋਰ ਵੀ ਸਰਗਰਮ ਹੋ ਗਏ ਸਨ। ਇਹ ਠੀਕ ਹੈ ਕਿ ਪਾਰਟੀ ਸਫ਼ਾਂ ਅੰਦਰ ਕੁਝ ਵਿਰੋਧੀ ਸੁਰਾਂ ਸੁਣਦੀਆਂ ਰਹਿੰਦੀਆਂ ਹਨ ਜੋ ਕਦੇ ਕਦਾਈਂ ਪ੍ਰਧਾਨ ਮੰਤਰੀ ਲਈ ਇੱਕ ਬਦਲਵੇਂ ਕਾਂਗਰਸੀ ਉਮੀਦਵਾਰ ਦਾ ਸੁਝਾਅ ਦਿੰਦੀਆਂ ਰਹਿੰਦੀਆਂ ਹਨ ਤੇ ਇਹ ਕੋਈ ਹੋਰ ਨਹੀਂ ਸਗੋਂ ਰਾਹੁਲ ਦੀ ਭੈਣ ਪ੍ਰਿਅੰਕਾ ਗਾਂਧੀ ਹੈ।

ਜਿੱਥੋਂ ਤੱਕ ਭਾਜਪਾ ਦਾ ਤਾਅਲੁਕ ਹੈ ਤਾਂ ਇਹ ਆਰਐੱਸਐੱਸ ਅਤੇ ਹਿੰਦੂਤਵ ਤੋਂ ਦੂਰੀ ਅਖਤਿਆਰ ਕਰਨ ਦੇ ਸਵਾਲ ਤੋਂ ਬਹੁਤ ਦੂਰ ਨਜ਼ਰ ਆ ਰਹੀ ਹੈ ਅਤੇ ਅਸਲ ਵਿੱਚ ਇਹ ਪਹਿਲਾਂ ਨਾਲੋਂ ਵੀ ਜ਼ਿਆਦਾ ਇਸ ਦੀ ਜਕੜ ਵਿੱਚ ਆ ਚੁੱਕੀ ਹੈ। ਲੋਕ ਸਭਾ ਵਿੱਚ ਪਾਰਟੀ ਦੇ 300 ਸੰਸਦ ਮੈਂਬਰਾਂ 'ਚੋਂ ਇੱਕ ਵੀ ਮੁਸਲਮਾਨ ਨਹੀਂ ਹੈ ਤੇ ਇਹ ਤੱਥ ਹੀ ਆਮ ਤੌਰ 'ਤੇ ਘੱਟਗਿਣਤੀਆਂ, ਖ਼ਾਸਕਰ ਮੁਸਲਮਾਨਾਂ ਨਾਲ ਸਲੂਕ ਦੇ ਇਸ ਦੇ ਫਲਸਫ਼ੇ ਨੂੰ ਬਿਆਨ ਕਰ ਦਿੰਦਾ ਹੈ ਜਿਨ੍ਹਾਂ ਨੂੰ ਇਹ ਬਰਾਬਰ ਦਾ ਨਾਗਰਿਕ ਮੰਨਣ ਲਈ ਤਿਆਰ ਨਹੀਂ ਹੈ। ਪਾਠ ਪੁਸਤਕਾਂ ਅਤੇ ਸਕੂਲੀ ਸਿਲੇਬਸ ਨੂੰ ਨਵੇਂ ਸਿਰਿਓਂ ਲਿਖਣ ਦਾ ਏਜੰਡਾ ਸੱਤਾਧਾਰੀ ਪਾਰਟੀ ਦੀ ਬਹੁਗਿਣਤੀਪ੍ਰਸਤ ਮਾਨਸਿਕਤਾ ਦਾ ਇੱਕ ਹੋਰ ਪ੍ਰਗਟਾਵਾ ਹੈ।



ਐੱਨਡੀਏ ਦੀ ਪਹਿਲੀ ਸਰਕਾਰ 1998 ਤੋਂ 2004 ਤੱਕ ਚੱਲੀ ਸੀ। ਇਸ ਦੌਰਾਨ ਵੀ ਸਰਕਾਰ ਦੀਆਂ ਨੀਤੀਆਂ ਅਤੇ ਪ੍ਰੋਗਰਾਮ ਹਿੰਦੂਤਵੀ ਪ੍ਰਭਾਵ ਤੋਂ ਅਛੂਤੇ ਨਹੀਂ ਸਨ। ਉਂਝ, ਇਹ ਪ੍ਰਭਾਵ ਕਾਫ਼ੀ ਹੱਦ ਤੱਕ ਦਬਵੇਂ ਸਨ ਜਦੋਂ ਕਿ 2014 ਵਿੱਚ ਕੇਂਦਰ ਵਿਚ ਐੱਨਡੀਏ ਦੇ ਦੂਜੀ ਵਾਰ ਸੱਤਾ ਵਿੱਚ ਆਉਣ ਤੋਂ ਬਾਅਦ ਇਹ ਬਹੁਤ ਉੱਘੜਵੇਂ ਰੂਪ 'ਚ ਸਾਹਮਣੇ ਆਉਣ ਲੱਗੇ। ਇਸ ਤੋਂ ਇਲਾਵਾ, ਨਾ ਸਿਰਫ਼ ਭਾਜਪਾ ਦਾ ਹੋਰ ਜ਼ਿਆਦਾ ਹਿੰਦੂਤਵੀਕਰਨ ਹੋ ਗਿਆ ਸਗੋਂ ਇਹ ਸ਼ਖ਼ਸੀ ਪੂਜਾ ਦੀ ਗੁਲਾਮ ਵੀ ਬਣ ਗਈ। ਅਤੀਤ ਵਿੱਚ ਇੱਕ ਹੱਦ ਤੱਕ ਇੰਦਰਾ ਗਾਂਧੀ ਦੀ ਕਾਂਗਰਸ ਨਾਲੋਂ ਆਪਣੇ ਆਪ ਨੂੰ ਵੱਖਰੀ ਦਰਸਾਉਣ ਖ਼ਾਤਰ ਭਾਜਪਾ 'ਸ਼ਖ਼ਸੀ ਪੂਜਾ' ਵਿਰੋਧੀ ਪੈਂਤੜਾ ਲੈਂਦੀ ਰਹੀ ਸੀ। ਬਹਰਹਾਲ, ਉਹ ਪੈਂਤੜਾ ਹੁਣ ਤਿਆਗ ਦਿੱਤਾ ਗਿਆ ਹੈ ਅਤੇ ਸੰਸਦ ਮੈਂਬਰਾਂ ਤੇ ਕੈਬਨਿਟ ਮੰਤਰੀਆਂ ਅੰਦਰ ਖੁਸ਼ਾਮਦੀ ਢੰਗ ਨਾਲ ਪ੍ਰਧਾਨ ਮੰਤਰੀ ਦੇ ਸੋਹਲੇ ਗਾਉਣ ਦੀ ਹੋੜ ਲੱਗੀ ਰਹਿੰਦੀ ਹੈ।

ਹਾਲ ਹੀ ਵਿੱਚ ਨਵੇਂ ਸੰਸਦ ਭਵਨ ਦੇ ਉਦਘਾਟਨੀ ਸਮਾਗਮ ਮੌਕੇ ਹੋਈਆਂ ਰਸਮਾਂ ਵਿੱਚ ਧਾਰਮਿਕ ਬਹੁਗਿਣਤੀਵਾਦ ਅਤੇ ਸ਼ਖ਼ਸੀ ਪੂਜਾ ਦਾ ਇਹ ਮਿਸ਼ਰਣ ਸਥੂਲ ਅਤੇ ਪ੍ਰਤੀਕਾਤਮਕ ਦੋਵਾਂ ਰੂਪਾਂ ਵਿੱਚ ਪ੍ਰਗਟ ਹੋਇਆ ਸੀ। ਰਾਸ਼ਟਰਪਤੀ ਤੇ ਉਪ ਰਾਸ਼ਟਰਪਤੀ ਸਮਾਗਮ 'ਚੋਂ ਉੱਕਾ ਹੀ ਗ਼ੈਰਹਾਜ਼ਰ ਰਹੇ ਜਦੋਂਕਿ ਸਮਾਗਮਾਂ ਦੀ ਕੋਰੀਓਗ੍ਰਾਫੀ 'ਚ ਕੈਬਨਿਟ ਮੰਤਰੀ ਵੀ ਕਿਤੇ ਕਿਤੇ ਨਜ਼ਰ ਆਏ। ਮਕਸਦ ਇਹ ਸੀ ਕਿ ਸਿਰਫ਼ ਤੇ ਸਿਰਫ਼ ਇੱਕ ਵਿਅਕਤੀ ਨੂੰ ਦਿਖਾਇਆ ਜਾਵੇ ਜਿਸ ਦੌਰਾਨ ਉਸ ਦੁਆਲੇ ਫਰਮਾਬਰਦਾਰ ਪੁਜਾਰੀਆਂ ਨੇ ਘੇਰਾ ਘੱਤਿਆ ਹੋਇਆ ਸੀ। ਉਨ੍ਹਾਂ ਦੇ ਪਾਰਟੀ ਮੈਂਬਰਾਂ ਅਤੇ ਵਡੇਰੇ ਸੰਘ ਪਰਿਵਾਰ ਨੇ ਪ੍ਰਧਾਨ ਮੰਤਰੀ ਨੂੰ 'ਹਿੰਦੂ ਸਮਰਾਟ' ਦਾ ਦਰਜਾ ਦੇ ਦਿੱਤਾ ਹੈ।

ਹੁਣ ਆਉਂਦੇ ਹਾਂ ਖੱਬੀ ਧਿਰ ਵੱਲ ਜੋ ਭਾਰਤੀ ਰਾਜ ਪ੍ਰਣਾਲੀ ਦਾ ਇੱਕ ਅਜਿਹਾ ਕਾਰਕ ਹੈ ਜਿਸ ਨੇ ਆਪਣੇ ਆਪ ਨੂੰ ਉਸ ਢੰਗ ਨਾਲ ਸੁਧਾਰਿਆ ਜਿਸ ਦੀ ਕਾਮਨਾ ਇਨ੍ਹਾਂ ਸਤਰਾਂ ਦੇ ਲੇਖਕ ਨੇ ਕੀਤੀ ਸੀ। ਇਸ ਦੀ ਥਾਂ ਨਕਸਲੀ ਜਨਤਕ ਖੇਤਰ ਵਿੱਚ ਸਾਹਮਣੇ ਨਿੱਤਰ ਕੇ ਬਹੁ-ਪਾਰਟੀ ਲੋਕਰਾਜ ਦਾ ਰਾਹ ਅਪਣਾਉਣ ਦੀ ਬਜਾਏ ਉਨ੍ਹਾਂ ਜ਼ਿਲ੍ਹਿਆਂ ਅੰਦਰ ਅੰਨ੍ਹੇ

ਵਾਹ ਹਿੰਸਾ ਦੇ ਕਾਰੇ ਲਗਾਤਾਰ ਕਰ ਰਹੇ ਹਨ ਜਿੱਥੇ ਇਨ੍ਹਾਂ ਦਾ ਥੋੜ੍ਹਾ ਬਹੁਤ ਅਸਰ ਹੈ। ਜਿੱਥੋਂ ਤੱਕ ਸੰਸਦੀ ਸਿਆਸਤ ਕਰਨ ਵਾਲੀ ਖੱਬੀ ਧਿਰ ਦਾ ਤਾਅਲੁੱਕ ਹੈ ਤਾਂ ਇਹ ਇੱਕ ਸੂਬੇ ਕੇਰਲਾ ਦੀ ਸੱਤਾ ਵਿੱਚ ਬਣੇ ਹੋਏ ਹਨ ਪਰ ਇਸ ਨੇ ਸ਼ਾਸਨ ਦੀ ਆਪਣੀ ਪਹੁੰਚ ਵਿੱਚ ਕੋਈ ਖ਼ਾਸ ਬਦਲਾਓ ਨਹੀਂ ਲਿਆਂਦਾ। ਉੱਚ ਮਾਨਵੀ ਵਿਕਾਸ ਦੇ ਸੂਚਕਾਂ ਨੂੰ ਬਾਹਰੀ ਪ੍ਰਾਈਵੇਟ ਨਿਵੇਸ਼ ਲਈ ਚੁੰਬਕ ਦਾ ਕੰਮ ਕਰਨਾ ਚਾਹੀਦਾ ਹੈ, ਪਰ ਅਜਿਹਾ ਹੋ ਨਹੀਂ ਸਕਿਆ ਕਿਉਂਕਿ ਸੀਪੀਆਈ-ਐਮ ਨੇ ਹਾਲੇ ਵੀ ਅਰਥਚਾਰੇ ਪ੍ਰਤੀ ਕਮਾਂਡ ਅਤੇ ਕੰਟਰੋਲ ਦੀ ਪਹੁੰਚ ਅਪਣਾਈ ਹੋਈ ਹੈ।

ਪੰਦਰ੍ਹਾਂ ਸਾਲ ਪਹਿਲਾਂ ਮੇਰੀ ਖ਼ੁਆਹਿਸ਼ ਸੂਚੀ ਦੀ ਆਖ਼ਰੀ ਸ਼ੈਅ ਸੀ ਇੱਕ ਅਸਲੋਂ ਵੱਖਰੀ ਪਾਰਟੀ ਦਾ ਗਠਨ। ਸਿਧਾਂਤਕ ਰੂਪ ਵਿੱਚ ਇਹ ਇੱਛਾ 2012 ਵਿੱਚ ਆਮ ਆਦਮੀ ਪਾਰਟੀ ਦੇ ਗਠਨ ਨਾਲ ਪੂਰੀ ਹੋ ਗਈ ਸੀ। ਉਂਝ, ਅਮਲੀ ਰੂਪ ਵਿੱਚ 'ਆਪ' ਉਹੋ ਜਿਹੀ ਭਰਵੀਂ ਤਬਦੀਲੀ ਨਹੀਂ ਲਿਆ ਸਕੀ ਜਿਸ ਦੀ ਤਵੱਕੋ ਇਸ ਦੇ ਹਮਾਇਤੀਆਂ ਨੇ ਕੀਤੀ ਸੀ। ਹਾਲਾਂਕਿ ਦਿੱਲੀ ਵਿੱਚ ਸਰਕਾਰੀ ਸਿੱਖਿਆ ਤੇ ਸਿਹਤ ਸਹੂਲਤਾਂ ਮੁਹੱਈਆ ਕਰਾਉਣ ਵਿੱਚ ਇਸ ਦਾ ਰਿਕਾਰਡ ਵਧੀਆ ਰਿਹਾ ਹੈ, ਪਰ ਦੂਜੇ ਪਾਸੇ ਅਰਵਿੰਦ ਕੇਜਰੀਵਾਲ ਦਾ ਗੁੱਡਾ ਬੰਨ੍ਹਣ ਅਤੇ ਨਿਸ਼ਾਨੇ 'ਤੇ ਲਈਆਂ ਜਾ ਰਹੀਆਂ ਘੱਟਗਿਣਤੀਆਂ ਦੇ ਹੱਕ ਵਿੱਚ ਨਾ ਨਿੱਤਰਨ ਦੇ ਨਾਂਹਮੁਖੀ ਰੁਝਾਨ ਵੀ ਕਾਫ਼ੀ ਵਜ਼ਨਦਾਰ ਹਨ।

ਪੰਦਰ੍ਹਾਂ ਸਾਲ ਪਹਿਲਾਂ ਮੈਂ ਭਾਰਤ ਦੀ ਪਾਰਟੀ ਪ੍ਰਣਾਲੀ ਦੇ ਮੁੜ ਨਿਰਮਾਣ ਲਈ ਚਾਰ ਨੁਕਾਤੀ ਚਾਰਟਰ ਤਿਆਰ ਕੀਤਾ ਸੀ। ਇਸ ਦੌਰਾਨ ਦੇਸ਼ ਅੰਦਰ ਤਿੰਨ ਆਮ ਚੋਣਾਂ ਹੋ ਚੁੱਕੀਆਂ ਹਨ। ਜੇ 2009 ਦਾ ਮੇਰਾ ਇਹ ਚਾਰਟਰ ਹੁਣ ਤੱਕ ਵੀ ਜਿਉਂ ਦਾ ਤਿਉਂ ਪਿਆ ਹੈ ਤਾਂ ਨਿਸ਼ਚੇ ਹੀ ਕੋਈ ਇਹ ਨਤੀਜਾ ਕੱਢ ਸਕਦਾ ਹੈ ਕਿ ਇਸ ਦਾ ਮੁੱਦਈ ਕੋਈ ਅਨਾੜੀ ਜਾਂ ਖ਼ਿਆਲੀ ਪੁਲਾਓ ਪਕਾਉਣ ਵਾਲਾ ਹੋਵੇਗਾ। ਹੁਣ ਮੈਂ ਇਹ ਗੱਲ ਲੜ ਬੰਨ੍ਹ ਲਈ ਹੈ ਕਿ ਕਾਂਗਰਸ ਨੂੰ ਗਾਂਧੀ ਪਰਿਵਾਰ ਨੂੰ ਅਲਵਿਦਾ ਆਖਣ, ਭਾਜਪਾ ਨੂੰ ਆਰਐੱਸਐੱਸ ਨਾਲੋਂ ਨਾਤਾ ਤੋੜਨ, ਖੱਬੀ ਧਿਰ ਨੂੰ ਮਾਓ ਅਤੇ ਲੈਨਿਨ ਤੋਂ ਅਗਾਂਹ ਤੱਕਣ ਜਾਂ ਆਮ ਆਦਮੀ ਪਾਰਟੀ ਦੇ ਕਿਸੇ ਅਗਾਂਹਵਧੂ, ਵਾਤਾਵਰਨ ਪ੍ਰਤੀ ਜ਼ਿੰਮੇਵਾਰ ਅਤੇ ਜਰਮਨੀ ਦੀ ਔਰਤਾਂ ਪੱਖੀ ਗ੍ਰੀਨ ਪਾਰਟੀ ਦਾ ਭਾਰਤੀ ਰੂਪ ਬਣਨ ਦੀ ਤਵੱਕੋ ਨਿਰਮੂਲ ਹੈ।

ਨਵੀਆਂ ਚੋਣਾਂ ਵਿੱਚ ਸਾਲ ਕੁ ਦਾ ਸਮਾਂ ਬਚਿਆ ਹੈ। ਉਸ ਦੇ ਪੇਸ਼ੇ ਨਜ਼ਰ ਮੈਂ ਨਵੀਂ ਇੱਛਾ ਸੂਚੀ ਬਣਾਈ ਹੈ। ਉਹ ਪਹਿਲੀ ਸੂਚੀ ਨਾਲੋਂ ਵਧੇਰੇ ਸਾਵੀਂ ਹੈ। ਮੇਰੀ ਉਮੀਦ ਹੈ ਕਿ ਕਿਸੇ ਵੀ ਇੱਕ ਪਾਰਟੀ ਨੂੰ ਲੋਕ ਸਭਾ ਵਿੱਚ ਬਹੁਮਤ ਹਾਸਲ ਨਾ ਹੋ ਸਕੇ; ਦਰਅਸਲ, ਇਕਹਿਰੀ ਸਭ ਤੋਂ ਵੱਡੀ ਪਾਰਟੀ ਦੀ ਗਿਣਤੀ ਬਹੁਮਤ ਤੋਂ ਕਾਫ਼ੀ ਘੱਟ ਰਹਿਣੀ ਚਾਹੀਦੀ ਹੈ। ਹਾਲਾਂਕਿ ਸਾਡੇ ਮੌਜੂਦਾ ਪ੍ਰਧਾਨ ਮੰਤਰੀ ਮੁੱਢੋਂ ਸੁੱਢੋਂ ਹੀ ਸੱਤਾਵਾਦੀ ਹਨ। ਆਮ ਚੋਣਾਂ ਵਿੱਚ ਲਗਾਤਾਰ ਦੋ ਵਾਰ ਬਹੁਮਤ ਹਾਸਲ ਹੋਣ ਨਾਲ ਉਨ੍ਹਾਂ ਦੀ ਸ਼ਖ਼ਸੀਅਤ ਦੇ ਇਸ ਮਾੜੇ ਪਹਿਲੂ ਨੂੰ ਬਹੁਤ ਬਲ ਮਿਲਿਆ ਹੈ। ਮੋਦੀ ਤੋਂ ਪਹਿਲਾਂ 1971 ਦੀਆਂ ਆਮ ਚੋਣਾਂ ਵਿੱਚ ਭਾਰੀ ਬਹੁਮਤ ਹਾਸਲ ਹੋਣ ਨਾਲ ਇੰਦਰਾ ਗਾਂਧੀ ਅੰਦਰ ਨਿਰੰਕੁਸ਼ਵਾਦੀ ਰੁਝਾਨ ਪ੍ਰਬਲ ਹੋ ਗਏ ਸਨ। ਮੋਦੀ ਅਤੇ ਇੰਦਰਾ ਦੇ ਅਰਸਿਆਂ ਦੌਰਾਨ ਵੋਟਰਾਂ ਨੇ ਆਪਣੀ ਸਮਝ ਜਾਂ ਇਸ ਦੀ ਘਾਟ ਕਰਕੇ 1984 ਦੀਆਂ ਚੋਣਾਂ ਵਿੱਚ ਰਾਜੀਵ ਗਾਂਧੀ ਦੀ ਅਗਵਾਈ ਹੇਠ ਕਾਂਗਰਸ ਪਾਰਟੀ ਨੂੰ 400 ਸੀਟਾਂ ਜਿਤਾ ਦਿੱਤੀਆਂ ਸਨ ਜਿਸ ਦੇ ਦੇਸ਼ ਦੀ ਸਿਆਸਤ ਅਤੇ ਸ਼ਾਸਨ ਲਈ ਬਹੁਤ ਘਾਤਕ ਸਿੱਟੇ ਨਿਕਲੇ ਸਨ।

ਭਾਰਤ ਐਨਾ ਵਿਸ਼ਾਲ ਅਤੇ ਵਿਭਿੰਨਤਾ ਭਰਿਆ ਮੁਲਕ ਹੈ ਕਿ ਇਸ ਨੂੰ ਮਿਲ ਜੁਲ ਕੇ ਅਤੇ ਸਲਾਹ ਮਸ਼ਵਰੇ ਤੋਂ ਬਿਨਾਂ ਹੋਰ ਕਿਵੇਂ ਵੀ ਚਲਾਇਆ ਹੀ ਨਹੀਂ ਜਾ ਸਕਦਾ। ਸੰਸਦ ਵਿੱਚ ਭਾਰੀ ਬਹੁਮਤ ਮਿਲਣ ਨਾਲ ਸੱਤਾਧਾਰੀ ਪਾਰਟੀ ਅੰਦਰ ਹੰਕਾਰ ਜਾਗ ਉੱਠਦਾ ਹੈ। ਇਹੋ ਜਿਹੇ ਬਹੁਮਤ ਦੇ ਜ਼ੋਰ 'ਤੇ ਕੋਈ ਵੀ ਪ੍ਰਧਾਨ ਮੰਤਰੀ ਆਪਣੇ ਵਜ਼ਾਰਤੀ ਸਾਥੀਆਂ ਨੂੰ ਟਿੱਚ ਜਾਣ ਸਕਦਾ ਹੈ, ਵਿਰੋਧੀ ਧਿਰ ਨੂੰ ਦੁਤਕਾਰ ਸਕਦਾ ਹੈ, ਪ੍ਰੈਸ ਨੂੰ ਨੱਥ ਪਾਉਂਦਾ ਹੈ ਅਤੇ ਸੁਤੰਤਰ ਅਦਾਰਿਆਂ ਦੀ ਵੁੱਕਤ ਖ਼ਤਮ ਕਰ ਦਿੰਦਾ ਹੈ ਤੇ ਨਾਲ ਹੀ ਸੂਬਿਆਂ ਖ਼ਾਸਕਰ ਜਿਨ੍ਹਾਂ ਵਿੱਚ ਵਿਰੋਧੀ ਪਾਰਟੀ ਦਾ ਆਗੂ ਸੱਤਾ ਚਲਾ ਰਿਹਾ ਹੁੰਦਾ ਹੈ, ਦੇ ਹੱਕਾਂ ਅਤੇ ਹਿੱਤਾਂ ਦੀ ਬੇਹੁਰਮਤੀ ਕਰਦਾ ਹੈ।

ਭਵਿੱਖ ਦੇ ਇਤਿਹਾਸਕਾਰ ਸ਼ਾਇਦ ਕਦੇ ਇਹ ਗੱਲ ਦਰਜ ਕਰਨਗੇ ਕਿ ਕੁੱਲ ਮਿਲਾ ਕੇ ਇੰਦਰਾ ਗਾਂਧੀ, ਰਾਜੀਵ ਗਾਂਧੀ ਅਤੇ ਨਰਿੰਦਰ ਮੋਦੀ ਨਾਲੋਂ ਪੀ ਵੀ ਨਰਸਿੰਮਾ ਰਾਓ, ਅਟਲ ਬਿਹਾਰੀ ਵਾਜਪਾਈ ਅਤੇ ਮਨਮੋਹਨ ਸਿੰਘ ਕਿਤੇ ਬਿਹਤਰ ਪ੍ਰਧਾਨ ਮੰਤਰੀ ਸਨ। ਜ਼ਰੂਰੀ ਨਹੀਂ ਕਿ ਇਹ ਇਸ ਕਰਕੇ ਸੀ ਕਿ ਉਹ ਉਨ੍ਹਾਂ ਨਾਲੋਂ ਜ਼ਿਆਦਾ ਸੂਝਵਾਨ ਸਨ ਸਗੋਂ ਇਸ ਕਰਕੇ ਕਿ ਰਾਓ, ਵਾਜਪਾਈ ਅਤੇ ਮਨਮੋਹਨ ਸਿੰਘ ਨੇ ਜਿਨ੍ਹਾਂ ਹਾਲਾਤ ਵਿੱਚ ਸ਼ਾਸਨ ਚਲਾਇਆ ਸੀ, ਉਨ੍ਹਾਂ ਹਾਲਾਤ ਵਿੱਚ ਆਪਣੇ ਵਜ਼ਾਰਤੀ ਸਾਥੀਆਂ ਨੂੰ ਜ਼ਿਆਦਾ ਖ਼ੁਦਮੁਖ਼ਤਾਰੀ ਦੇਣਾ, ਆਪਣੇ ਗੱਠਜੋੜ ਭਾਈਵਾਲਾਂ (ਜੋ ਵੱਖੋ ਵੱਖਰੇ ਸਮੂਹਾਂ, ਖਿੱਤਿਆਂ ਅਤੇ ਹਿੱਤਾਂ ਦੀ ਤਰਜਮਾਨੀ ਕਰਦੇ ਸਨ) ਦੀ ਗੱਲ ਸੁਣਨਾ, ਵਿਰੋਧੀ ਧਿਰ ਨਾਲ ਵਧੇਰੇ ਸਰਗਰਮੀ ਨਾਲ ਸਲਾਹ ਮਸ਼ਵਰਾ ਕਰਨਾ, ਸੁਤੰਤਰ ਪ੍ਰੈਸ ਨੂੰ ਖੁੱਲ੍ਹ ਦੇਣਾ, ਨਿਆਂਪਾਲਿਕਾ 'ਤੇ ਦਬਾਓ ਨਾ ਪਾਉਣਾ, ਸਰਕਾਰੀ ਸੰਸਥਾਵਾਂ ਦੀ ਖ਼ੁਦਮੁਖ਼ਤਾਰੀ ਵਿੱਚ ਗ਼ੈਰਵਾਜਬ ਦਖ਼ਲ ਨਾ ਦੇਣਾ, ਸੂਬਿਆਂ ਦੇ ਅਧਿਕਾਰਾਂ ਅਤੇ ਹਿੱਤਾਂ ਦਾ ਸਤਿਕਾਰ ਕਰਨਾ ਉਨ੍ਹਾਂ ਲਈ ਲਾਜ਼ਮੀ ਸੀ। ਜਿਨ੍ਹਾਂ ਸਮਿਆਂ ਵਿੱਚ ਇਹ ਗੱਠਜੋੜ ਸਰਕਾਰਾਂ ਕੰਮ ਕਰ ਰਹੀਆਂ ਸਨ ਤਾਂ ਇੱਕ ਪਾਰਟੀ ਦੇ ਗਲਬੇ ਅਤੇ ਬੇਲਗਾਮ ਪ੍ਰਧਾਨ ਮੰਤਰੀ ਦੀ ਗ਼ੈਰਮੌਜੂਦਗੀ ਵਿੱਚ ਆਰਥਿਕ ਵਿਕਾਸ, ਫੈਡਰਲਿਜ਼ਮ, ਘੱਟਗਿਣਤੀਆਂ ਦੇ ਹੱਕਾਂ ਅਤੇ ਸੁਤੰਤਰ ਅਦਾਰਿਆਂ ਆਦਿ ਸਭਨਾਂ ਨੂੰ ਬਲ ਮਿਲਿਆ ਸੀ।

ਕੀ 2024 ਦੀਆਂ ਆਮ ਚੋਣਾਂ ਵਿੱਚ ਨਰਿੰਦਰ ਮੋਦੀ ਅਤੇ ਭਾਜਪਾ ਨੂੰ ਲਗਾਤਾਰ ਤੀਜੀ ਵਾਰ ਬਹੁਮਤ ਹਾਸਲ ਹੋਵੇਗਾ- ਇਹ ਇੱਕ ਅਜਿਹਾ ਕਾਰਕ ਹੋਵੇਗਾ ਜੋ ਭਾਰਤ ਅੰਦਰ ਲੋਕਰਾਜ, ਬਹੁਵਾਦ ਅਤੇ ਫੈਡਰਲਿਜ਼ਮ ਲਈ ਫ਼ੈਸਲਾਕੁਨ ਬਣ ਸਕਦਾ ਹੈ। ਜੇ ਅਜਿਹਾ ਹੋਇਆ ਤਾਂ ਵਿਰੋਧੀ ਧਿਰ ਨੂੰ ਹੋਰ ਜ਼ਿਆਦਾ ਦਬਾਇਆ ਜਾਵੇਗਾ, ਸੁਤੰਤਰ ਪ੍ਰੈਸ ਦੀ ਸੰਘੀ ਹੋਰ ਘੁੱਟ ਦਿੱਤੀ ਜਾਵੇਗੀ, ਘੱਟਗਿਣਤੀਆਂ ਅੰਦਰ ਅਸੁਰੱਖਿਆ ਦੀ ਭਾਵਨਾ ਹੋਰ ਜ਼ਿਆਦਾ ਵਧ ਜਾਵੇਗੀ, ਸੂਬਿਆਂ ਨੂੰ ਪੂਰੀ ਤਰ੍ਹਾਂ ਕੇਂਦਰ ਸਾਹਮਣੇ ਗੋਡੇ ਟੇਕਣ ਲਈ ਆਖਿਆ ਜਾਵੇਗਾ। ਇਹੋ ਜਿਹੇ ਹਾਲਾਤ ਅਰਥਚਾਰੇ ਲਈ ਵੀ ਬਿਨਾਂ ਸ਼ੱਕ ਸ਼ੁਭ ਨਹੀਂ ਹੋਣਗੇ। (ਕਿਸੇ ਗੱਠਜੋੜ ਸਰਕਾਰ ਦਾ ਕੋਈ ਵੀ ਪ੍ਰਧਾਨ ਮੰਤਰੀ ਐਨਾ ਘਮੰਡੀ ਨਹੀਂ ਹੋਵੇਗਾ ਕਿ ਨੋਟਬੰਦੀ ਜਿਹਾ ਘਾਤਕ ਤਜਰਬਾ ਕਰਨ ਦਾ ਕਦਮ ਚੁੱਕ ਲਵੇ)।

ਲਿਹਾਜ਼ਾ, ਅਗਲੇ ਸਾਲ ਦੀਆਂ ਆਮ ਚੋਣਾਂ ਲਈ ਮੇਰੀ ਇੱਕੋ ਇੱਕ ਕਾਮਨਾ ਹੈ ਕਿ ਕਿਸੇ ਵੀ ਪਾਰਟੀ ਨੂੰ 250 ਤੋਂ ਵੱਧ ਸੀਟਾਂ ਨਾ ਮਿਲਣ, ਹਾਲਾਂਕਿ ਜੇ ਇਹ ਗਿਣਤੀ 200 ਤੋਂ ਨਾ ਵਧੇ ਤਾਂ ਹੋਰ ਵੀ ਬਿਹਤਰ ਰਹੇਗਾ। ਜੇ ਇੰਝ ਹੁੰਦਾ ਹੈ ਤਾਂ ਭਾਰਤ ਵਿੱਚ ਅਜਿਹਾ ਸ਼ਾਸਨ ਚੱਲੇਗਾ ਜੋ ਭਾਵੇਂ ਬਹੁਤ ਜ਼ਿਆਦਾ ਸੂਝ ਭਰਿਆ ਨਾ ਵੀ ਹੋਵੇ ਪਰ ਘੱਟ ਹੰਕਾਰੀ ਜ਼ਰੂਰ ਹੋਵੇਗਾ, ਇੱਕ ਪਾਰਟੀ ਦੇ ਦਮਨ ਵਾਲਾ ਬਿਲਕੁਲ ਨਹੀਂ ਹੋਵੇਗਾ ਤੇ ਕਿਸੇ ਇਕਹਿਰੇ ਵਿਅਕਤੀ 'ਤੇ ਕੇਂਦਰਿਤ ਨਹੀਂ ਹੋਵੇਗਾ ਸਗੋਂ ਇਹ ਸਾਡੇ ਸਭਨਾਂ ਦੇ ਹੱਕ ਦੀ ਗੱਲ ਕਰੇਗਾ।

**E-mail.: ramachandraguha@yahoo.in**

# ਪੰਜਾਬੀ ਗਲਪਕਾਰ ਅਸ਼ੋਕ ਵਸ਼ਿਸ਼ਠ ਨੂੰ ਭਾਵ ਭਿੰਨੀਆਂ ਸ਼ਰਧਾਂਜਲੀਆਂ



**ਨਵੀਂ ਦਿੱਲੀ :** ਪੰਜਾਬੀ ਦੇ ਚਰਚਿਤ ਨਾਵਲ ਤੇ ਕਹਾਣੀ ਲੇਖਕ ਸ੍ਰੀ ਅਸ਼ੋਕ ਵਸ਼ਿਸ਼ਠ ਪਿੱਛਲੇ ਦਿਨੀਂ ਅਕਾਲ ਚਲਾਣਾ ਕਰ ਗਏ ਸਨ। ਪੰਜਾਬੀ ਮਾਂ-ਬੋਲੀ ਦੀ ਝੋਲੀ ਵਿਚ ਉਨ੍ਹਾਂ ਨੇ ਆਪਣੀਆਂ ਗਲਪ ਲਿਖਤਾਂ ਪਾ ਕੇ, ਆਪਣੀ ਵੱਖਰੀ ਪਛਾਣ ਕਾਇਮ ਕੀਤੀ। ਉਸ ਦੇ ਕਹਾਣੀ ਸੰਗ੍ਰਹਿ 'ਤੇਰਾ ਵਾਅਦਾ', ਤੇਰਾ ਕਰਮ ਮੇਰਾ ਕਰਮ', ਨਾਵਲ : 'ਵੱਡਾ ਚੌਰਾਹਾ', ਆਲੋਚਨਾ: 'ਪ੍ਰੇਮ ਚੰਦ ਅਤੇ ਪ੍ਰਗਤੀਵਾਦ', ਜੀਵਨੀ-ਸਾਹਿਤ ਆਦਿ ਭਰਪੂਰ ਚਰਚਾ ਦਾ ਵਿਸ਼ਾ ਬਣੇ ਹੋਏ ਹਨ। ਉਸ ਨੇ ਆਪਣੀ ਹਯਾਤੀ ਦੇ ਦੌਰਾਨ ਅੱਧੀ ਦਰਜਨ ਤੋਂ ਵੱਧ ਪੁਸਤਕਾਂ ਦੇ ਅਨੁਵਾਦ ਵੀ ਕੀਤੇ। ਇਸ ਵਕਤ ਉਹ ਪੰਜਾਬੀ ਸਾਹਿਤ ਸਭਾ ਦਿੱਲੀ ਦੇ ਪੰਜਾਬੀ ਭਵਨ ਵਿਚ ਆਪਣੀਆਂ ਸੇਵਾਵਾਂ ਨਿਭਾ ਰਹੇ ਸਨ। ਉਂਝ ਖੱਬੇ-ਪੱਖੀ ਲਹਿਰ ਨਾਲ ਉਹ ਨਿਰੰਤਰ ਜੁੜੇ ਰਹੇ। ਨਤੀਜਨ ਖੱਬੇ-ਪੱਖੀ ਲੀਡਰਾਂ, ਕਲਾਕਾਰਾਂ ਤੇ ਲੇਖਕਾਂ ਨਾਲ ਉਨ੍ਹਾਂ ਦੇ ਨਿੱਘੇ ਸੰਬੰਧ ਸਥਾਪਤ ਹੋਏ। ਉਨ੍ਹਾਂ ਦੀ ਅੰਤਮ ਕਿਰਿਆ ਵਿਚ ਪਰਿਵਾਰ ਦੇ ਮੈਂਬਰਾਂ, ਰਿਸ਼ਤੇਦਾਰਾਂ ਤੇ ਲੇਖਕਾਂ-ਪੱਤਰਕਾਰਾਂ ਨੇ ਸ਼ਿਰਕਤ ਕੀਤੀ। ਪੰਜਾਬੀ ਲੋਕ ਮੰਚ ਦੇ ਜਨਰਲ ਸਕੱਤਰ ਡਾ. ਪ੍ਰਿਥਵੀ ਰਾਜ ਥਾਪਰ ਨੇ ਸਟੇਜ ਸਕੱਤਰੀ ਦੀ ਭੂਮਿਕਾ ਨਿਭਾਈ। ਰੀਯਾ ਥਾਪਰ ਨੇ ਵੀ ਇਸ ਮੌਕੇ 'ਤੇ ਭਜਨ ਪੜ੍ਹਕੇ ਆਪਣੀ ਸ਼ਰਧਾਂਜਲੀ ਦਿੱਤੀ। ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੇ ਪ੍ਰਧਾਨ ਤੇ ਉੱਘੇ ਸਾਹਿਤ ਚਿੰਤਕ ਪ੍ਰੋ. ਮਨਜੀਤ ਸਿੰਘ ਨੇ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਦਿਆਂ, ਵਸ਼ਿਸ਼ਠ ਜੀ ਨਾਲ ਆਪਣੇ ਨਿੱਜੀ ਸੰਬੰਧਾਂ ਦਾ ਜ਼ਿਕਰ ਕੀਤਾ ਅਤੇ ਉਨ੍ਹਾਂ ਦੇ ਸਾਹਿਤਕ ਬਿੰਬ ਨੂੰ ਬਾਖੂਬੀ ਉੱਭਾਰਿਆ। ਪ੍ਰੋ. ਮਨਜੀਤ ਸਿੰਘ ਨੇ ਇਹ ਵੀ ਦੱਸਿਆ ਕਿ ਪੰਜਾਬੀ ਸਾਹਿਤ ਸਭਾ ਦਿੱਲੀ ਦੀ ਚੇਅਰ ਪਰਸਨ ਡਾ. ਰੇਣੂਕਾ ਸਿੰਘ ਨਾਲ ਉਨ੍ਹਾਂ ਦੀ ਗਲਬਾਤ ਚਲ ਰਹੀ ਹੈ ਕਿ ਉਹ ਪੰਜਾਬੀ ਸਾਹਿਤ ਸਭਾ ਦਿੱਲੀ ਵਲੋਂ ਵਸ਼ਿਸ਼ਠ ਪਰਿਵਾਰ ਦੀ ਮਾਇਕ ਮਦਦ ਕਰਨ। ਪਤਾ ਚਲਿਆ ਹੈ ਕਿ ਪੰਜਾਬੀ ਭਵਨ ਵਿਖੇ ਉਚੇਚੇ ਤੌਰ 'ਤੇ ਆਯੋਜਿਤ ਕੀਤੇ ਗਏ ਇਕ ਸ਼ੋਕ ਸਮਾਗਮ ਮਗਰੋਂ, ਡਾ. ਰੇਣੂਕਾ ਸਿੰਘ ਨੇ ਪਚਵੰਜਾ ਹਜ਼ਾਰ ਦਾ ਇਕ ਚੈੱਕ ਮਿਸਿਜ਼ ਵਸ਼ਿਸ਼ਠ ਹੁਰਾਂ ਨੂੰ ਭੇਂਟ ਕੀਤਾ।

ਇਨ੍ਹਾਂ ਸ਼ੋਕ ਸਭਾਵਾਂ 'ਚ ਹੋਰਨਾਂ ਤੋਂ ਛੁੱਟ ਬਲਬੀਰ ਮਾਧੋਪੁਰੀ (ਡਾਇਰੈਕਟਰ), ਸ੍ਰ. ਹਰਵਿੰਦਰ ਸਿੰਘ 'ਚੰਨ' (ਖ਼ਜ਼ਾਨਚੀ), ਡਾ. ਪ੍ਰਿਥਵੀ ਰਾਜ ਥਾਪਰ, ਸ੍ਰ. ਸਰਵਸ਼ਕਤੀਮਾਨ (ਸੰਪਾਦਕ 'ਵਰਤਮਾਨ ਹਿੰਦੁਸਤਾਨ'), ਫਿਲਮਕਾਰ ਤਰਸੇਮ, ਸ਼ਾਇਰ ਅਮਰਜੀਤ ਸਿੰਘ ਅਮਰ, ਗੁਰਚਰਨ ਸਿੰਘ ਚਰਨ, ਸ੍ਰ. ਹਰੀ ਸਿੰਘ ਮਠਾਰੂ ਤੋਂ ਇਲਾਵਾ ਕੁਝ ਕਾਮਰੇਡ ਅਤੇ ਇਲਾਕੇ ਦੇ ਕੌਂਸਲਰ ਵੀ ਸ਼ਾਮਿਲ ਹੋਏ। ਡਾ. ਹਰਵਿੰਦਰ ਕੌਰ ਔਲਖ, ਪ੍ਰੋ. ਮਨਜੀਤ ਸਿੰਘ, ਡਾ. ਰੇਣੂਕਾ ਸਿੰਘ ਨੇ ਵੀ ਆਪੋ ਆਪਣੀਆਂ ਸ਼ਰਧਾਂਜਲੀਆਂ ਭੇਂਟ ਕੀਤੀਆਂ।

# ਮਨੀਪੁਰ ਸਰਕਾਰ ਨੇ ਮਹਿਲਾ ਆਗੂਆਂ 'ਤੇ ਕੇਸ ਦਰਜ ਕੀਤਾ ਵੱਖ-ਵੱਖ ਜਥੇਬੰਦੀਆਂ ਵਲੋਂ ਸਖਤ ਨਿਖੇਧੀ

**ਚੰਡੀਗੜ੍ਹ:** ਪੰਜਾਬ ਦੀਆਂ ਵੱਖ ਵੱਖ ਜਥੇਬੰਦੀਆਂ ਨੇ ਮਨੀਪੁਰ ਸਰਕਾਰ ਵੱਲੋਂ ਨੈਸ਼ਨਲ ਫੈਡਰੇਸ਼ਨ ਆਫ ਇੰਡੀਅਨ ਵਿਮੈਂਨ (ਐਨਐਫਆਈਡਬਲਯੂ) ਦੀਆਂ ਕਾਰਕੁਨਾਂ ਐਨੀ ਰਾਜਾ, ਨਿਸ਼ਾ ਸਿੱਧੂ ਅਤੇ ਦੀਕਸ਼ਾ ਦਿਵੇਦੀ ਖ਼ਿਲਾਫ਼ ਐਫਆਈਆਰ ਦਰਜ ਕੀਤੇ ਜਾਣ ਦੀ ਸਖ਼ਤ ਸ਼ਬਦਾਂ ਵਿੱਚ ਨਿਖੇਧੀ ਕੀਤੀ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਫੈਡਰੇਸ਼ਨ ਦੀ ਜਨਰਲ ਸਕੱਤਰ ਐਨੀ ਰਾਜਾ, ਕੌਮੀ ਸਕੱਤਰ ਨਿਸ਼ਾ ਸਿੱਧੂ ਅਤੇ ਸੁਪਰੀਮ ਕੋਰਟ ਦੀ ਵਕੀਲ ਦੀਕਸ਼ਾ ਦਿਵੈਦੀ ਮਨੀਪੁਰ ਵਿੱਚ ਹੋਈ ਹਿੰਸਾ ਵਿੱਚ ਪੀੜਤ ਔਰਤਾਂ ਨੂੰ ਮਿਲਣ ਤੇ ਤੱਥਾਂ ਦੀ ਜਾਚ ਕਰਨ ਲਈ ਗਈਆਂ ਸਨ। ਉਕਤ ਮਹਿਲਾ ਆਗੂਆਂ 'ਤੇ ਦੋਸ਼ ਲਾਇਆ ਗਿਆ ਹੈ ਕਿ ਇਨ੍ਹਾਂ ਨੇ ਬੀਤੀ 8 ਜੁਲਾਈ 2023 ਨੂੰ ਇੰਫਾਲ ਪੁਲੀਸ ਸਟੇਸ਼ਨ ਵਿੱਚ ਮੁੱਖ ਮੰਤਰੀ ਦੇ ਅਸਤੀਫੇ ਖ਼ਿਲਾਫ਼ ਮਨੀਪੁਰ ਦੀ ਮਹਿਲਾ ਮੀਰਾ ਪਬੀਸ ਦੇ ਵਿਰੋਧ ਨੂੰ 'ਮੰਚ-ਚਲਿਤ ਡਰਾਮਾਂ' ਕਾਰਜ ਦਿੱਤਾ ਹੈ। ਇਹ ਵੀ ਦੋਸ਼ ਲਾਇਆ ਗਿਆ ਹੈ ਕਿ ਇਨ੍ਹਾਂ ਆਗੂਆਂ ਨੇ ਮਨੀਪੁਰ ਵਿੱਚ 3 ਮਈ ਨੂੰ ਹੋਏ ਦੰਗਿਆਂ ਨੂੰ 'ਸਰਕਾਰ ਦੀ ਸ਼ਹਿ 'ਤੇ ਕਰਵਾਏ ਗਏ ਦੰਗੇ ਤੇ ਹਿੰਸਾ' ਦੱਸਿਆ ਹੈ। ਇਹ ਕੇਸ ਐੱਲ ਲਿਬੇਨ ਸਿੰਘ ਦੀ ਸ਼ਿਕਾਇਤ 'ਤੇ ਦਰਜ ਕੀਤਾ ਗਿਆ ਹੈ, ਜਿਸ ਵਿੱਚ ਆਈਪੀਸੀ ਦੀ ਧਾਰਾ 121 ਏ, 124, 153 ਏ, 153ਬੀ, 499, 504 505(2) ਤੇ 34 ਲਗਾਈਆਂ ਗਈਆਂ ਹਨ।

ਪੰਜਾਬ ਦੀਆਂ ਵੱਖ ਵੱਖ ਜਥੇਬੰਦੀਆਂ ਨੇ ਸਰਬ ਹਿੰਦ ਇਸਤਰੀ ਸਭਾ ਦੀਆਂ ਇਨ੍ਹਾਂ ਆਗੂਆਂ ਵਿਰੁੱਧ ਕੇਸ ਦਰਜ ਕੀਤੇ ਜਾਣ ਦੀ ਸਖ਼ਤ ਨਿਖੇਧੀ ਕੀਤੀ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਐਨੀ ਰਾਜਾ ਸਰਬ ਹਿੰਦ ਇਸਤਰੀ ਸਭਾ ਦੀ ਜਨਰਲ ਸਕੱਤਰ ਹੈ, ਜਦਕਿ ਰਾਜਸਥਾਨ ਦੀ ਨਿਸ਼ਾ ਸਿੱਧੂ ਇੱਕ ਇਸਤਰੀ ਆਗੂ ਹੋਣ ਦੇ ਨਾਲ ਨਾਲ 2020-21 ਦੇ ਕਿਸਾਨ ਅੰਦੋਲਨ ਵਿੱਚ ਵੀ ਲਗਾਤਾਰ ਹਿੱਸਾ ਲੈਂਦੀ ਰਹੀ ਹੈ। ਇਨ੍ਹਾਂ ਕਾਰਕੁਨਾਂ ਨੇ ਮਨੀਪੁਰ ਹਿੰਸਾ ਦੇ ਪੀੜਤਾਂ ਨਾਲ ਗੱਲਬਾਤ ਕੀਤੀ ਤੇ ਰਾਹਤ ਕੈਂਪਾਂ ਵਿੱਚ ਵੀ ਗਈਆਂ। ਦਰਜ ਕੀਤੇ ਗਏ ਕੇਸ ਦੀ ਨਿਖੇਧੀ ਕਰਦਿਆਂ ਪੰਜਾਬ ਇਸਤਰੀ ਸਭਾ ਦੀਆਂ ਆਗੂਆਂ ਕੁਸ਼ਲ ਭੌਰਾ ਅਤੇ ਰਾਜਿੰਦਰ ਕੌਰ ਨੇ ਕਿਹਾ ਕਿ ਐਨਐਫਆਈਡਬਲਯੂ ਦੇਸ਼ ਦੀਆਂ ਔਰਤਾਂ ਤੇ ਹੋਰ ਪੀੜਤਾਂ ਦੇ ਹੱਕ ਵਿੱਚ ਖੜ੍ਹੀ ਹੁੰਦੀ ਆਈ ਹੈ ਤੇ ਇਸ ਵਫ਼ਦ ਨੇ ਮਨੀਪੁਰ ਦਾ ਦੌਰਾ ਕਰਕੇ ਆਪਣਾ ਫਰਜ ਨਿਭਾਇਆ ਹੈ। ਪ੍ਰਮੁੱਖ ਜਥੇਬੰਦੀਆਂ ਅਤੇ ਸੰਸਥਾਵਾਂ ਨੇ ਮਹਿਲਾ ਕਾਰਕੁਨਾਂ ਵਿਰੁੱਧ ਕੇਸ ਦਰਜ ਕੀਤੇ ਜਾਣ ਕੀ ਨਿਖੇਧੀ ਕਰਦਿਆਂ ਕਿਹਾ ਕਿ ਸਰਕਾਰ ਆਪਣੀਆਂ ਨਾਕਾਮੀਆਂ ਨੂੰ ਛੁਪਾਉਣ ਲਈ ਸੰਘਰਸ਼ ਕਰ ਰਹੇ ਕਾਰਕੁਨਾਂ 'ਤੇ ਕੇਸ ਦਰਜ ਕਰ ਕੇ ਦਹਿਸ਼ਤੀ ਮਾਹੌਲ ਪੈਦਾ ਕਰਨਾ ਚਾਹੁੰਦੀ ਹੈ। ਉਨ੍ਹਾਂ ਕਿਹਾ ਕਿ ਇੱਕ ਪਾਸੇ ਸਰਕਾਰ ਵੱਖ-ਵੱਖ ਫਿਰਕਿਆਂ ਵਿੱਚ ਫੁੱਟ ਪਵਾ ਕੇ ਆਪਸੀ ਸਾਂਝ ਅਤੇ ਭਾਈਚਾਰੇ ਦਾ ਗਲਾ ਘੁੱਟ ਰਹੀ ਹੈ ਤੇ ਦੂਜੇ ਪਾਸੇ ਜਨਤਕ ਜਥੇਬੰਦੀਆਂ ਅਤੇ ਆਗੂਆਂ 'ਤੇ ਝੂਠੀਆਂ ਐਫਆਈਆਰ ਦਰਜ ਕਰ ਰਹੀ ਹੈ।

**– ਪ੍ਰੋ. ਅਵਤਾਰ ਸਿੰਘ**

# ਇਕ ਹੋਰ ਵੰਡ ਵਲ ਧੱਕਣ ਦੀ ਕੋਸ਼ਿਸ਼

ਦੁਨੀਆ ਦਾ ਹਰ ਮਨੁੱਖ ਖੁਸ਼ੀ ਖੁਸ਼ੀ ਜਿਊਣਾ ਚਾਹੁੰਦਾ ਹੈ ਜਿਸ ਦਾ ਅਰਥ ਇਹ ਹੈ ਕਿ ਹਰ ਕੋਈ ਆਪਣੀ ਮਰਜ਼ੀ ਨਾਲ ਖਾਵੇ-ਪੀਵੇ, ਦੇਖੇ-ਸੁਣੇ ਤੇ ਮਿਲੇ-ਵਰਤੇ। ਕੋਈ ਕਿਸੇ ਨੂੰ ਆਦੇਸ਼ ਨਾ ਦੇਵੇ ਤੇ ਨਾ ਕਿਸੇ ਨੂੰ ਪ੍ਰਭਾਵਤ ਕਰਨ ਦੀ ਕੋਸ਼ਿਸ਼ ਕਰੇ। ਕੋਈ ਨਹੀਂ ਚਾਹੁੰਦਾ ਕਿ ਉਸ ਉੱਤੇ ਕੋਈ ਹੋਰ ਆਪਣਾ ਹੁਕਮ ਚਲਾਵੇ। ਆਪਣੇ ਮਨ ਅਤੇ ਆਪਣੀ ਮਰਜ਼ੀ ਦਾ ਮਾਲਕ ਹੋਣਾ ਹਰ ਮਨੁੱਖ ਦੀ ਇੱਛਾ ਅਤੇ ਜਨਮਸਿੱਧ ਅਧਿਕਾਰ ਹੈ।

ਸ਼ਾਇਦ ਹੀ ਕੋਈ ਮਨੁੱਖ ਅਜਿਹਾ ਹੋਵੇ ਜਿਹਦੀ ਕੋਈ ਮਰਜ਼ੀ ਨਾ ਹੋਵੇ। ਇਸੇ ਕਰਕੇ ਹਰ ਮਨੁੱਖ ਆਪਣੀ ਮਰਜ਼ੀ ਕਰਨ ਦੀ ਕੋਸ਼ਿਸ਼ ਕਰਦਾ ਹੈ। ਬਖੇੜਾ ਉਦੋਂ ਪੈਂਦਾ ਹੈ ਜਦ ਕਿਸੇ ਦੀ ਮਰਜ਼ੀ ਕਿਸੇ ਹੋਰ ਦੀ ਮਰਜ਼ੀ ਨਾਲ ਟਕਰਾਉਂਦੀ ਹੈ। ਇਹ ਟਕਰਾਅ ਹਰ ਥਾਂ ਮੌਜੂਦ ਹਨ; ਜੀਆਂ ਵਿਚ, ਪਰਿਵਾਰਾਂ ਵਿਚ, ਮੁਹੱਲਿਆਂ ਵਿਚ, ਪਿੰਡਾਂ ਵਿਚ, ਸ਼ਹਿਰਾਂ ਵਿਚ, ਸੂਬਿਆਂ ਵਿਚ, ਸਮਾਜਿਕ ਸਮੂਹਾਂ ਵਿਚ, ਮੁਲਕਾਂ ਵਿਚ ਤੇ ਮਹਾਦੀਪਾਂ ਵਿਚ। ਟਕਰਾਅ ਦੀ ਸੂਚੀ ਇੰਨੀ ਲੰਮੀ ਹੈ ਕਿ ਗਿਣਦੇ ਥੱਕ ਜਾਈਏ।

ਇਸ ਸੂਚੀ ਵਿਚੋਂ ਕੋਈ ਵੀ ਜਨ-ਸਮੂਹ ਸਮਰੂਪ (homogeneous) ਨਹੀਂ ਬਲਕਿ ਵਿਭਿੰਨ (heterogeneous) ਹੈ। ਜਿਸ ਰੱਬ ਨੂੰ ਅਸੀਂ ਇਕ ਮੰਨਦੇ ਹਾਂ, ਉਹ ਵੀ ਸਮਰੂਪ ਨਹੀਂ। ਕਿਸੇ ਦਾ ਰੱਬ ਦੂਸਰੇ ਦੇ ਰੱਬ ਨਾਲ ਨਹੀਂ ਮਿਲ਼ਦਾ। ਆਪੋ-ਆਪਣੇ ਰੱਬ ਦੇ ਰੂਪ ਬਦਲੇ ਲੋਕ ਲੜਦੇ ਦੇਖੇ ਜਾ ਸਕਦੇ ਹਨ। ਅਗਰ ਰੱਬ ਹੀ ਸਮਰੂਪ ਨਹੀਂ ਤਾਂ ਮਨੁੱਖ ਕਿਵੇਂ ਸਮਰੂਪ ਹੋ ਸਕਦਾ ਹੈ? ਅਗਰ ਕੋਈ ਵੀ ਮਨੁੱਖ ਕਿਸੇ ਹੋਰ ਵਰਗਾ ਨਹੀਂ ਤਾਂ ਸਮੂਹਿਕ ਮਰਜ਼ੀ ਦਾ ਖਿਆਲ ਹੀ ਹਾਸੋਹੀਣਾ ਤੇ ਬੇਬੁਨਿਆਦ ਹੈ। ਕੋਈ ਹੋਰ ਮੇਰੀ ਮਰਜ਼ੀ ਦਾ ਫੈਸਲਾ ਕਿਉਂ ਕਰੇ ਤੇ ਮੈਂ ਕਿਸੇ ਦੀ ਮਰਜ਼ੀ ਦਾ ਫੈਸਲਾ ਕਿਉਂ ਕਰਾਂ। ਕਿਸੇ ਨੂੰ ਮਾਂਹ ਵਾਦੀ ਕਿਸੇ ਨੂੰ ਸੁਆਦੀ। ਬਾਣੀ ਵਿਚ ਵੀ ਆਇਆ ਹੈ:

ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥
ਕੋਇ ਨ ਕਿਸ ਹੀ ਜੇਹਾ ਉਪਾਇਆ॥

ਇਤਿਹਾਸ ਵਿਚ ਹਮੇਸ਼ਾ ਅਜਿਹਾ ਹੁੰਦਾ ਆਇਆ ਹੈ ਕਿ ਕੁਝ ਲੋਕ ਇਕੱਠੇ ਹੁੰਦੇ ਹਨ ਤੇ ਕਿਸੇ ਨਾ ਕਿਸੇ ਤਰੀਕੇ ਆਪਣੀ ਮਰਜ਼ੀ ਕਿਸੇ ਵਿਸ਼ਾਲ ਲੋਕ ਸਮੂਹ 'ਤੇ ਥੋਪਣ ਦੀ ਕੋਸ਼ਿਸ਼ ਕਰਦੇ ਹਨ ਤੇ ਜਿਸ ਵਿਚ ਕਦੇ ਕਦੇ ਕੋਈ ਕਾਮਯਾਬ ਵੀ ਹੋ ਜਾਂਦਾ ਹੈ; ਜਿਵੇਂ 1947 ਵਿਚ ਮੁਸਲਮਾਨ ਕਹੇ ਜਾਂਦੇ ਕੁਝ ਲੋਕ ਭਾਰਤ ਦੇ ਅੱਧ ਪਚੱਧ ਮੁਸਲਮਾਨਾਂ 'ਤੇ ਆਪਣੀ ਮਰਜ਼ੀ ਥੋਪਣ ਵਿਚ ਕਾਮਯਾਬ ਹੋ ਗਏ ਸਨ ਤੇ ਪਾਕਿਸਤਾਨ ਹੋਂਦ ਵਿਚ ਆ ਗਿਆ ਸੀ। ਪਾਕਿਸਤਾਨ ਵਿਚ ਰਹਿਣ ਵਾਲੇ ਲੋਕ ਉਦੋਂ ਕਿੰਨੇ ਖੁਸ਼ ਹੋਏ ਹੋਣਗੇ ਤੇ ਅੱਜ ਕਿੰਨੇ ਖੁਸ਼ ਹਨ, ਇਹਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਜਿਹੜੇ ਲੋਕ ਇਧਰੋਂ ਉੱਧਰ ਗਏ ਤੇ ਜਿਹੜੇ ਉੱਧਰੋਂ ਇਧਰ ਆਏ, ਉਨ੍ਹਾਂ ਦੇ ਕਹਿਰ ਭਰੇ ਦਰਦਨਾਕ ਦੁਖੜੇ ਰਹਿੰਦੀ ਦੁਨੀਆ ਤੱਕ ਭੁੱਲਣ ਵਾਲੇ ਨਹੀਂ ਹਨ।

ਮੇਰੀ ਜਾਣਕਾਰੀ ਵਿਚ ਇਕ ਪਰਿਵਾਰ ਅਜਿਹਾ ਸੀ ਜਿਨ੍ਹਾਂ ਨੇ ਕੱਪੜੇ ਧੋ ਕੇ ਤਾਰ 'ਤੇ ਸੁੱਕਣੇ ਪਾਏ ਹੋਏ ਸਨ ਜਿਨ੍ਹਾਂ ਨੂੰ ਉਹ ਉਸੇ ਤਰ੍ਹਾਂ ਸੁੱਕਦੇ ਛੱਡ ਆਏ ਸਨ ਕਿ ਕੱਲ੍ਹ ਪਰਸੋਂ ਵਾਪਸ ਪਰਤ ਕੇ ਆਉਣਗੇ ਤੇ ਚੁੱਕ ਲੈਣਗੇ ਪਰ ਉਹ ਕੱਲ੍ਹ ਪਰਸੋਂ ਅੱਜ ਤੱਕ ਨਹੀਂ ਆਈ। ਉਨ੍ਹਾਂ ਨੂੰ ਅੱਜ ਤੱਕ ਲੱਗਦਾ ਹੈ ਕਿ ਉਹ ਕੱਪੜੇ ਅਜੇ ਵੀ ਉਸੇ ਤਰ੍ਹਾਂ ਤਾਰ 'ਤੇ ਪਏ ਉਨ੍ਹਾਂ ਨੂੰ ਉਡੀਕ ਰਹੇ ਹੋਣਗੇ। ਇਹ ਬੇਸ਼ੱਕ ਬੇਜਾਨ ਜਿਹਾ ਦੁੱਖ ਹੈ ਪਰ ਦੁੱਖ ਤਾਂ ਦੁੱਖ ਹੀ ਹੈ। ਦੁੱਖਾਂ ਵਿਚ ਜਾਨ ਨਹੀਂ ਹੁੰਦੀ, ਅਹਿਸਾਸ ਹੁੰਦੇ ਹਨ ਤੇ ਅਹਿਸਾਸ ਜਾਨ ਨਾਲੋਂ ਵੀ ਅਹਿਮ ਹੁੰਦੇ ਹਨ।

ਦੁਨੀਆ ਵਿਚ ਸਿੱਖਾਂ ਦੀ ਆਬਾਦੀ ਤਿੰਨ ਕਰੋੜ ਦੇ ਲੱਗਭਗ ਹੈ ਜਿਸ ਵਿਚ ਕਿਸੇ ਪ੍ਰਕਾਰ ਦੀ ਸਮਰੂਪਤਾ ਨਹੀਂ ਹੈ। ਕੋਈ ਕਹਿ ਸਕਦਾ ਹੈ ਕਿ ਸਾਰੇ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਕਰਕੇ ਸਮਰੂਪ ਹਨ ਪਰ ਇਹ ਤੱਥ ਵੀ ਸੱਚ ਨਹੀਂ ਕਿਉਂਕਿ ਧਾਰਮਿਕ ਮਾਮਲਿਆਂ ਬਾਰੇ ਵੀ ਮੱਤਭੇਦ ਹਨ। ਕੋਈ ਰਾਗ ਮਾਲਾ ਨੂੰ ਨਹੀਂ ਮੰਨਦਾ, ਕੋਈ ਭਗਤ ਬਾਣੀ ਵਿਚ ਨੁਕਸ ਕੱਢਦਾ ਹੈ ਅਤੇ ਕੋਈ ਭੱਟ ਬਾਣੀ ਵਿਚ ਕਈ ਸ਼ਬਦ-ਜੋੜਾਂ ਬਾਰੇ ਸਹਿਮਤੀ ਨਹੀਂ ਹੈ, ਕੋਈ ਪਦ-ਛੇਦ ਗ਼ਲਤ ਮੰਨਦਾ ਹੈ, ਕੋਈ ਉਚਾਰਨ ਨਾਲ ਸਹਿਮਤ ਨਹੀਂ ਤੇ ਰਹਿਤ ਮਰਿਆਦਾ ਬਾਰੇ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ। ਇਹ ਹਾਲ ਸਿਰਫ ਸਿੱਖਾਂ ਦਾ ਨਹੀਂ ਬਲਕਿ ਹਰ ਲੋਕ-ਸਮੂਹ ਦਾ ਇਹੀ ਹਾਲ ਹੈ। ਸੰਸਾਰ ਦੇ ਸਮੁੱਚੇ ਲੋਕ-ਜਗਤ ਵਿਚ ਸਿਰਫ ਇਹੀ ਸਮਰੂਪਤਾ ਹੈ ਕਿ ਕੋਈ ਵੀ ਸਮਰੂਪ ਨਹੀਂ ਹੈ।

ਸੰਸਾਰ ਦਾ ਕੋਈ ਵੀ ਲੋਕ-ਸਮੂਹ ਨਾ ਸਮਰੂਪ ਹੈ, ਨਾ ਕਦੇ ਸੀ ਤੇ ਨਾ ਕਦੇ ਹੋ ਸਕਦਾ ਹੈ ਕਿਉਂਕਿ ਹਰ ਮਨੁੱਖ ਦੀ ਆਪਣੀ ਮਰਜ਼ੀ ਹੈ ਤੇ ਕੋਈ ਵੀ ਮਨੁੱਖ ਕਿਸੇ ਹੋਰ ਦੀ ਮਰਜ਼ੀ ਮੁਤਾਬਕ ਜਿਊਣਾ ਨਹੀਂ ਚਾਹੁੰਦਾ। ਮਰਜ਼ੀ ਜਿਊਣ ਅਤੇ ਹੋਣ ਤੋਂ ਵਧੇਰੇ ਅਹਿਮ ਮੰਨੀ ਜਾਂਦੀ ਹੈ ਤੇ ਮਰਜ਼ੀ ਹੀ ਤਾਂ ਹੈ ਜਿਸ ਕਰ ਕੇ ਅਸੀਂ ਜਿਊਣਾ ਚਾਹੁੰਦੇ ਹਾਂ। ਸਾਹਿਰ ਲੁਧਿਆਣਵੀ ਲਿਖਦਾ ਹੈ:

ਲੇ ਦੇ ਕੇ ਅਪਨੇ ਪਾਸ ਫ਼ਕਤ ਏਕ ਨਜ਼ਰ ਤੋ ਹੈ,
ਕਿਉਂ ਦੇਖੇਂ ਜ਼ਿੰਦਗੀ ਕੋ ਕਿਸੀ ਕੀ ਨਜ਼ਰ ਸੇ ਹਮ।

ਅੰਗਰੇਜ਼ੀ ਰਾਜ ਵਿਚ ਪੰਜਾਬ ਦਾ ਕੁੱਲ ਰਕਬਾ 2,56,000 ਵਰਗ ਕਿਲੋਮੀਟਰ ਸੀ ਜਿਸ ਵਿਚ ਸਿੱਖਾਂ ਦੀ ਆਬਾਦੀ ਸਿਰਫ 15 ਫੀਸਦ ਸੀ ਪਰ 1947 ਵਿਚ ਹੋਈ ਵੰਡ ਪਿੱਛੋਂ ਪੂਰਬੀ ਪੰਜਾਬ ਦਾ ਰਕਬਾ ਘਟ ਕੇ 1,22,500 ਵਰਗ ਕਿਲੋਮੀਟਰ ਰਹਿ ਗਿਆ ਜਿਸ ਵਿਚ ਸਿੱਖਾਂ ਦੀ ਆਬਾਦੀ ਵਧ ਕੇ 35 ਫੀਸਦ ਹੋ ਗਈ। ਫਿਰ 1966 ਵਿਚ ਪੰਜਾਬੀ ਸੂਬਾ ਬਣਨ ਤੋਂ ਬਾਅਦ ਪੰਜਾਬ ਦਾ ਰਕਬਾ 50,260 ਵਰਗ ਕਿਲੋਮੀਟਰ ਰਹਿ ਗਿਆ ਤੇ ਸਿੱਖਾਂ ਦੀ ਆਬਾਦੀ ਹੋਰ ਵਧ ਕੇ 60 ਫੀਸਦ ਹੋ ਗਈ। ਪੰਜਾਬ ਵਿਚ ਸਿੱਖਾਂ ਦੀ ਫੀਸਦ ਦੇ ਵਧਣ ਦਾ ਕਾਰਨ ਸਿਰਫ ਰਕਬੇ ਦਾ ਘਟਣਾ ਸੀ। ਸਿੱਖਾਂ ਦੀ ਆਬਾਦੀ ਵਿਚ ਬਹੁਤਾ ਵਾਧਾ ਨਹੀਂ ਹੋਇਆ, ਸਿਰਫ ਰਕਬਾ ਘਟਣ ਨਾਲ ਫੀਸਦ ਵਿਚ ਚੋਖਾ ਵਾਧਾ ਹੋ ਗਿਆ। ਮੁਲਕ ਵੰਡ ਵੇਲੇ ਪੰਜਾਬ ਦਾ ਰਕਬਾ ਘਟ ਕੇ 47.85 ਫੀਸਦ ਰਹਿ ਗਿਆ ਸੀ ਤੇ 1966 ਵਿਚ ਸਿਰਫ 19.6 ਫੀਸਦ ਰਹਿ ਗਿਆ।

ਪੰਜਾਬ ਦੇ ਇਤਿਹਾਸ ਨੂੰ ਇਕ ਹੋਰ ਵੰਡ ਵੱਲ ਧੱਕਣ ਜਾਂ ਖਿੱਚਣ ਦੀ ਕੋਸ਼ਿਸ਼ ਕਰਨ ਵਾਲਿਆਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਹੁਣ ਪੰਜਾਬ ਦੇ ਲੋਕ ਮੁੱਖ ਤੌਰ 'ਤੇ ਤਿੰਨ ਹਿੱਸਿਆਂ ਵਿਚ ਵੰਡੇ ਜਾ ਚੁੱਕੇ ਹਨ। ਪੰਜਾਬ ਦੇ ਪਿੰਡਾਂ ਸ਼ਹਿਰਾਂ ਵਿਚ ਸਰਸਰੀ ਨਜ਼ਰ ਮਾਰਿਆਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਸਿੱਖ ਹਿੰਦੂਆਂ ਤੋਂ ਦੂਰ ਹੋ ਚੁੱਕੇ ਹਨ ਤੇ ਹਿੰਦੂ ਦਲਿਤਾਂ ਤੋਂ। ਇਕ ਹੋਰ ਨਵਾਂ ਨਕੋਰ ਤੱਥ ਇਹ ਹੈ ਕਿ ਦਲਿਤ ਹੁਣ ਹਿੰਦੂ ਤੇ ਸਿੱਖ, ਦੋਹਾਂ ਤੋਂ ਕੋਹਾਂ ਦੂਰ ਹੋ ਚੁੱਕੇ ਹਨ। ਸੱਚ ਇਹ ਹੈ ਕਿ ਹੁਣ ਕੋਸ਼ਿਸ਼ ਕਰਨ 'ਤੇ ਵੀ ਕੋਈ ਕਿਸੇ ਦੇ ਨੇੜੇ ਜਾਣ ਨੂੰ ਤਿਆਰ ਨਹੀਂ। ਜਿੱਥੇ ਮੰਦਰ ਗੁਰਦੁਆਰੇ ਅਲੱਗ ਹੋ ਗਏ ਹੋਣ, ਜਿੱਥੇ ਸ਼ਮਸ਼ਾਨ-ਘਾਟ ਵੱਖਰੇ ਬਣ ਗਏ ਹਨ, ਉੱਥੇ ਸਮਰੂਪਤਾ ਦੀਆਂ ਗੱਲਾਂ ਮਹਿਜ਼ ਚੁਟਕਲੇ ਹਨ।

ਅੱਜ ਅਗਰ ਪੰਜਾਬ ਦੀ ਮੁੜ ਵੰਡ ਹੁੰਦੀ ਹੈ ਤਾਂ ਇਹ ਤੱਥ ਦੇਖ ਲੈਣਾ ਚਾਹੀਦਾ ਹੈ ਕਿ ਉੱਨੀ ਇੱਕੀ ਦੇ ਫਰਕ ਨਾਲ ਪੰਜਾਬ ਵਿਚ ਦਲਿਤ, ਹਿੰਦੂ ਤੇ ਸਿੱਖ ਬਰਾਬਰ ਦੇ ਭਾਈਵਾਲ ਹੋਣਗੇ। ਸਿੱਖਾਂ ਦੀ ਆਬਾਦੀ ਬੇਸ਼ੱਕ ਜਿੰਨੀ ਮਰਜ਼ੀ ਵਧ ਜਾਵੇ ਪਰ ਰਕਬਾ ਕਿੰਨਾ ਘਟ ਜਾਵੇਗਾ, ਸ਼ਾਇਦ ਅਸੀਂ ਇਸ ਦਾ ਅੰਦਾਜ਼ਾ ਵੀ ਨਹੀਂ ਲਗਾ ਸਕਦੇ।

**ਮੋਬਾ: 9417518384**

– **ਸਵਰਾਜਬੀਰ**

# ਔਰਤਾ ਦੇ ਮਾਣ-ਸਨਮਾਣ ਦੀ ਲੜਾਈ

"ਕਿੰਨੀ ਵਾਰ ਆਵਾਜ਼ ਉਠਾਉਣ ਵਾਲੀਆਂ ਪੀੜਤ ਔਰਤਾਂ ਨੂੰ ਨਿਆਂ ਮਿਲਿਆ ਹੈ? ...ਜਦੋਂ ਮੈਂ ਕਹਿੰਦੀ ਹਾਂ 'ਆਵਾਜ਼ ਉਠਾਉਣਾ' ਤਾਂ ਇਸ ਬਾਰੇ ਕਲਪਨਾ ਕਰੋ। ਉਨ੍ਹਾਂ ਨੂੰ ਦੁਖਦਾਈ ਘਟਨਾਵਾਂ ਬਾਰੇ ਇਕ ਵਾਰ ਨਹੀਂ ਸਗੋਂ ਵਾਰ ਵਾਰ ਗੱਲ ਕਰਨੀ ਪੈਂਦੀ ਹੈ...।"

ਇਹ ਸ਼ਬਦ ਜੰਤਰ-ਮੰਤਰ ਵਿਚ ਧਰਨਾ ਦੇ ਰਹੀਆਂ ਮਹਿਲਾ ਪਹਿਲਵਾਨਾਂ ਦੀ ਆਗੂ ਵਿਨੇਸ਼ ਫੋਗਾਟ ਦੀ ਉਸ ਲਿਖਤ 'ਚੋਂ ਹਨ ਜੋ ਇਕ ਅੰਗਰੇਜ਼ੀ ਅਖ਼ਬਾਰ ਵਿਚ ਛਪੀ ਹੈ। ਮਹਿਲਾ ਪਹਿਲਵਾਨ ਅਤੇ ਉਨ੍ਹਾਂ ਦੇ ਸਾਥੀ ਇਕ ਮਹੀਨੇ ਤੋਂ ਧਰਨਾ ਦੇ ਰਹੇ ਸਨ ਕਿ ਉਸ ਵਿਅਕਤੀ ਵਿਰੁੱਧ ਕਾਰਵਾਈ ਕੀਤੀ ਜਾਵੇ ਜਿਸ ਵਿਰੁੱਧ ਉਨ੍ਹਾਂ ਨੇ ਜਿਨਸੀ ਸ਼ੋਸ਼ਣ ਦੇ ਦੋਸ਼ ਲਗਾਏ ਸਨ। ਸਦੀਆਂ ਤੋਂ ਬਹੁਤ ਸਾਰੇ ਸਮਾਜਾਂ ਵਿਚ ਹੋ ਰਿਹਾ ਔਰਤਾਂ ਦਾ ਸ਼ੋਸ਼ਣ ਅਜਿਹਾ ਭਿਆਨਕ ਸੱਚ ਹੈ ਜਿਸ ਤੋਂ ਹਰ ਸਮਾਜ ਮੂੰਹ ਮੋੜਦਾ ਰਿਹਾ ਹੈ। ਮਰਦ-ਪ੍ਰਧਾਨ ਸਮਾਜ ਮਰਿਆਦਾ, ਸ਼ਰਮ, ਇੱਜ਼ਤ ਤੇ ਬਦਨਾਮੀ ਜਿਹੇ ਸੰਕਲਪਾਂ ਦੇ ਪਰਦੇ ਵਿਚ ਔਰਤਾਂ ਨੂੰ ਮੂੰਹ ਬੰਦ ਰੱਖਣ ਲਈ ਮਜਬੂਰ ਕਰਦੇ ਹਨ। ਵਿਨੇਸ਼ ਲਿਖਦੀ ਹੈ, "ਕਈ ਹੋਰ ਕੁੜੀਆਂ ਵਾਂਗ ਮੈਨੂੰ ਸਾਲਾਂ ਦੇ ਸਾਲ ਚੁੱਪ-ਚਾਪ ਇਸ ਬੰਦੇ (ਭਾਵ ਬ੍ਰਿਜ ਭੂਸ਼ਣ ਸ਼ਰਨ ਸਿੰਘ) ਕਾਰਨ ਦੁੱਖ ਸਹਿਣਾ ਪੈਂਦਾ ਰਿਹਾ ਪਰ ਮੇਰੇ ਕੋਲ ਹੋਰ ਕੋਈ ਵਿਕਲਪ ਨਹੀਂ ਸੀ।"

ਵਿਨੇਸ਼ ਫੋਗਾਟ ਦੀ ਉਪਰੋਕਤ ਲਿਖਤ ਆਪਣੇ ਆਪ ਵਿਚ ਅਥਾਹ ਦੁੱਖ-ਦਰਦ ਛਿਪਾਈ ਬੈਠੀ ਹੈ। ਇਹ ਲਿਖਤ ਸਮਾਜ ਤੋਂ ਕਈ ਸਵਾਲ ਪੁੱਛਦੀ ਹੈ; ਇਹ ਲਿਖਤ ਕਹਿੰਦੀ ਹੈ ਕਿ ਆਮ ਕਰਕੇ ਸਾਡੇ ਸਮਾਜ ਵਿਚ ਪੀੜਤ ਔਰਤ ਬੋਲਦੀ ਹੀ ਨਹੀਂ; ਉਹ ਤਾਂ ਹੀ ਬੋਲਦੀ ਹੈ ਜਦੋਂ ਪਾਣੀ ਸਿਰ ਤੋਂ ਲੰਘ ਜਾਂਦਾ ਹੈ। ਲਿਖਤ ਵਿਚਲਾ ਬਿਆਨ ਦੱਸਦਾ ਹੈ ਕਿ ਮਹਿਲਾ ਪਹਿਲਵਾਨਾਂ ਨੂੰ ਲਗਾਤਾਰ ਸਰੀਰਕ ਸ਼ੋਸ਼ਣ ਸਹਿਣਾ ਪੈਂਦਾ ਰਿਹਾ ਹੈ। ਬਿਆਨ ਦੁਹਾਈ ਦਿੰਦਾ ਹੈ ਕਿ ਧੀਆਂ ਦੇ ਸੱਚ ਨੂੰ ਸੁਣਿਆ ਜਾਵੇ ਤੇ ਉਸ ਨੂੰ ਨਕਾਰਨ ਦੀ ਕੋਸ਼ਿਸ਼ ਨਾ ਕੀਤੀ ਜਾਵੇ। ਵਿਨੇਸ਼ ਕੇਂਦਰੀ ਖੇਡ ਮੰਤਰੀ ਦੇ ਰਵੱਈਏ ਬਾਰੇ ਲਿਖਦੀ ਹੈ, "ਉਸ ਦਾ ਰਵੱਈਆ ਕੁਝ ਇਸ ਤਰ੍ਹਾਂ ਦਾ ਸੀ, 'ਮੈਂ ਖੇਡ ਮੰਤਰੀ ਹਾਂ, ਜੋ ਮੈਂ ਕਹਿੰਨਾ ਉਹ ਤੁਹਾਨੂੰ ਸੁਣਨਾ ਪੈਣਾ ਏ'। ਜਦੋਂ ਸਰੀਰਕ ਸ਼ੋਸ਼ਣ ਦਾ ਸ਼ਿਕਾਰ ਹੋਈਆਂ ਕੁੜੀਆਂ ਨੇ ਆਪਣੀਆਂ ਕਹਾਣੀਆਂ ਦੱਸੀਆਂ ਤਾਂ ਉਸ ਨੇ ਉਨ੍ਹਾਂ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੇਖਿਆ ਅਤੇ ਪੁੱਛਿਆ ਕਿ ਤੁਹਾਡੇ ਕੋਲ ਕੀ ਸਬੂਤ ਹੈ। ਓਵਰਸਾਈਟ ਕਮੇਟੀ ਦੇ ਮੈਂਬਰਾਂ ਨੇ ਵੀ ਇਹੀ ਕੁਝ ਕੀਤਾ।" ਮਹਿਲਾ ਪਹਿਲਵਾਨਾਂ ਨੇ ਜਨਵਰੀ ਵਿਚ ਵੀ ਧਰਨਾ ਦਿੱਤਾ ਸੀ ਅਤੇ ਸਰਕਾਰ ਨੇ ਉਨ੍ਹਾਂ ਦੀਆਂ ਸ਼ਿਕਾਇਤਾਂ ਸੁਣਨ ਲਈ ਉੱਘੀ ਮੁੱਕੇਬਾਜ਼ ਮੈਰੀ ਕੋਮ ਦੀ ਅਗਵਾਈ ਵਿਚ ਓਵਰਸਾਈਟ ਕਮੇਟੀ ਬਣਾਈ ਸੀ। ਇਸ ਕਮੇਟੀ ਨੇ ਰਿਪੋਰਟ ਦਿੱਤੀ ਹੈ ਪਰ ਉਹ ਮਹਿਲਾ ਪਹਿਲਵਾਨਾਂ ਦੀਆਂ ਉਮੀਦਾਂ 'ਤੇ ਖਰੀ ਨਹੀਂ ਉੱਤਰੀ।

ਵਿਨੇਸ਼ ਦੀ ਲਿਖਤ ਉਨ੍ਹਾਂ ਦੁੱਖਾਂ ਦੀ ਕਹਾਣੀ ਹੈ ਜੋ ਉਸ ਨੇ ਆਪਣੇ ਸਰੀਰ 'ਤੇ ਸਹੇ ਹਨ ਤੇ ਵੱਡਾ ਜਿਗਰਾ ਕਰਕੇ ਇਨ੍ਹਾਂ ਨੂੰ ਕਾਗਜ਼ 'ਤੇ ਲਿਖ ਦਿੱਤਾ ਹੈ ਅਤੇ ਜਿਵੇਂ ਭਗਤ ਕਬੀਰ ਨੇ ਕਿਹਾ ਹੈ, "... ਕਾਗਦ ਪਰ ਮਿਟੈ ਨ ਮੰਸੁ।।" ਕਾਗਜ਼ 'ਤੇ ਸਿਆਹੀ ਨਾਲ ਲਿਖਿਆ ਮਿਟਦਾ ਨਹੀਂ ਹੈ। ਇਸ ਸੱਚ ਨੂੰ ਮਿਟਾਇਆ ਨਹੀਂ ਜਾ ਸਕਦਾ। ਇਹ ਸੱਚ ਡਰ ਤੇ ਭੈਅ ਦਾ ਪੀੜਾਂ ਭਰਿਆ ਸਫ਼ਰ ਤੈਅ ਕਰਕੇ ਆਇਆ ਹੈ। ਇਨ੍ਹਾਂ ਕੁੜੀਆਂ ਤੋਂ ਲਗਾਤਾਰ ਇਹ ਪੁੱਛਿਆ ਜਾਂਦਾ ਰਿਹਾ ਹੈ ਕਿ ਉਨ੍ਹਾਂ ਨੇ ਪਹਿਲਾਂ ਕੇਸ ਕਿਉਂ ਨਹੀਂ ਦਰਜ ਕਰਾਇਆ। ਪੁੱਛਣ ਵਾਲਿਓ, ਆਪਣੇ ਸਮਾਜ, ਘਰਾਂ-ਪਰਿਵਾਰਾਂ, ਗਲੀ-ਮੁਹੱਲਿਆਂ, ਪਿੰਡਾਂ, ਨਗਰਾਂ, ਕਸਬਿਆਂ 'ਤੇ ਨਿਗਾਹ ਮਾਰੋ। ਕੁੜੀਆਂ ਕਿਵੇਂ ਰਹਿੰਦੀਆਂ ਹਨ? ਕਿਵੇਂ ਉਨ੍ਹਾਂ ਨੂੰ ਚੁੱਪ ਰਹਿਣਾ ਤੇ ਡਰਨਾ ਸਿਖਾਇਆ ਜਾਂਦਾ ਹੈ। ਵਿਨੇਸ਼ ਲਿਖਦੀ ਹੈ, "ਅਸੀਂ ਪੁਲੀਸ ਤੋਂ ਡਰਦੀਆਂ ਸਾਂ। ਅਸੀਂ ਪਿੰਡਾਂ ਦੀਆਂ ਰਹਿਣ ਵਾਲੀਆਂ ਹਾਂ। ਕੀ ਤੁਸੀਂ ਵੇਖਿਐ ਅਸੀਂ ਉੱਥੇ ਕਿਵੇਂ ਰਹਿੰਦੀਆਂ ਹਾਂ? ਪੁਲੀਸ ਕੇਸ (ਐੱਫਆਈਆਰ) ਦਰਜ ਕਰਦੀ ਹੈ, ਮੀਡੀਆ ਉਹਦੇ ਬਾਰੇ ਰਿਪੋਰਟ ਪ੍ਰਕਾਸ਼ਿਤ ਕਰਦਾ ਹੈ, ਨਾਂ ਬਾਹਰ ਆਉਂਦੇ ਹਨ ਤੇ ਹਰ ਕੋਈ ਪੀੜਤ ਔਰਤ ਨੂੰ ਦੋਸ਼ੀ ਮੰਨਦਾ ਹੈ।"

ਵਿਨੇਸ਼ ਕਹਿੰਦੀ ਹੈ ਕਿ ਹੁਣ ਉਨ੍ਹਾਂ ਨੇ ਆਪਣੇ ਡਰ 'ਤੇ ਕਾਬੂ ਪਾ ਲਿਆ ਹੈ। ਉਸ ਦੇ ਅਨੁਸਾਰ, "ਹੁਣ ਕੇਵਲ ਇਕ ਹੀ ਡਰ ਹੈ ਕਿ ਸਾਨੂੰ ਪਹਿਲਵਾਨੀ ਕਰਨੀ ਛੱਡਣੀ ਪੈ ਸਕਦੀ ਹੈ। ਸਾਨੂੰ ਵਿਸ਼ਵਾਸ ਹੈ ਕਿ ਅਸੀਂ (ਖਿਡਾਰੀ) ਪੰਜ ਸਾਲ ਹੋਰ ਖੇਡ ਸਕਦੇ ਹਾਂ ਪਰ ਕੌਣ ਜਾਣਦਾ ਹੈ ਕਿ ਇਸ ਵਿਰੋਧ ਮੁਜ਼ਾਹਰੇ ਤੋਂ ਬਾਅਦ ਸਾਡਾ ਭਵਿੱਖ ਕੀ ਹੋਵੇਗਾ।"

ਭਵਿੱਖ? ਭਵਿੱਖ ਕੀ ਹੁੰਦਾ ਹੈ? ਭਵਿੱਖ ਵਿਚ ਸਾਡੀਆਂ ਆਸਾਂ ਪਈਆਂ ਹੁੰਦੀਆਂ ਹਨ, ਉਮੰਗਾਂ ਤੇ ਤਾਂਘਾਂ ਦੇ ਸੰਸਾਰ ਹੁੰਦੇ ਹਨ, ਅਨਿਸ਼ਚਿਤਤਾ ਹੁੰਦੀ ਹੈ; ਅੰਬਰਾਂ 'ਚ ਉੱਡਣ ਦੀ ਲੋਚਾ ਤੇ ਗੁੰਮਨਾਮੀ ਦੇ ਸਮੁੰਦਰਾਂ 'ਚ ਡੁੱਬ ਜਾਣ ਦੀ ਸ਼ੰਕਾ ਹੈ। ਭਵਿੱਖ ਨੂੰ ਕੋਈ ਨਹੀਂ ਜਾਣ ਸਕਦਾ ਪਰ ਏਨਾ ਜ਼ਰੂਰ ਹੈ ਕਿ ਭਵਿੱਖ ਵਰਤਮਾਨ ਦੀ ਕੁਠਾਲੀ 'ਚੋਂ ਜਨਮ ਲੈਂਦਾ ਹੈ ਤੇ ਜੋ ਇਹ ਮਹਿਲਾ ਪਹਿਲਵਾਨ ਹੁਣ ਕਰ ਰਹੀਆਂ ਹਨ, ਉਸ ਦਾ ਭਵਿੱਖ ਭਾਵੇਂ ਕਿੰਨੀ ਵੀ ਅਨਿਸ਼ਚਿਤਤਾ ਵਾਲਾ ਕਿਉਂ ਨਾ ਹੋਵੇ, ਪਰ ਉਸ ਵਿਚ ਇਹ ਪਛਤਾਵਾ ਨਹੀਂ ਹੋਵੇਗਾ ਕਿ ਜੋ ਉਨ੍ਹਾਂ ਨੂੰ ਕਰਨਾ ਚਾਹੀਦਾ ਸੀ, ਉਹ ਉਨ੍ਹਾਂ ਨੇ ਨਹੀਂ ਕੀਤਾ। ਵਿਨੇਸ਼ ਇਸ ਸੱਚ ਨੂੰ ਜਾਣਦੀ ਹੈ; ਉਹ ਲਿਖਦੀ ਹੈ, "ਜੇ ਅਸੀਂ ਚੁੱਪ ਰਹਿ ਜਾਂਦੀਆਂ ਤਾਂ ਸਾਨੂੰ ਸਾਰੀ ਉਮਰ ਅਫ਼ਸੋਸ ਰਹਿਣਾ ਸੀ। ਸਾਡੇ ਗਲਾਂ ਦੁਆਲੇ ਪਏ ਮੈਡਲਾਂ ਦਾ ਕੀ ਫ਼ਾਇਦਾ ਜੇ ਅਸੀਂ ਨਿਆਂ ਲਈ ਨਹੀਂ ਲੜ ਸਕਦੇ? ਅਸੀਂ ਇਸ ਪ੍ਰਬੰਧ (System) ਵਿਰੁੱਧ ਅਗਲੀ ਪੀੜ੍ਹੀ ਦੀਆਂ ਔਰਤਾਂ ਦੀ ਲੜਾਈ ਲੜ ਰਹੀਆਂ ਹਾਂ ਤਾਂ ਕਿ ਉਹ ਸੁਰੱਖਿਅਤ ਮਾਹੌਲ ਵਿਚ ਪਹਿਲਵਾਨੀ ਕਰ ਸਕਣ, ਖੇਡ ਸਕਣ ਤੇ ਮੁਕਾਬਲਿਆਂ ਵਿਚ ਹਿੱਸਾ ਲੈ ਸਕਣ।"

ਵਿਨੇਸ਼ ਤੇ ਉਸ ਦੇ ਸਾਥੀਆਂ-ਸਾਥਣਾਂ ਨੇ ਆਪਣੇ ਦੁੱਖਾਂ ਦੀ ਸਿਆਹੀ ਨਾਲ ਵਰਤਮਾਨ ਦੇ ਕਾਗਜ਼ 'ਤੇ ਆਪਣੀ ਕਹਾਣੀ ਲਿਖੀ ਤੇ ਆਵਾਜ਼ ਉਠਾਈ ਹੈ। ਸਾਡੇ ਦੇਸ਼ ਦੀ ਔਰਤ ਨੂੰ ਇਸ ਮੁਕਾਮ 'ਤੇ ਆਉਣ ਲਈ ਵੀ ਦੁੱਖਾਂ-ਦੁਸ਼ਵਾਰੀਆਂ, ਮਾਨਸਿਕ ਪੀੜ ਤੇ ਬੇਭਰੋਸਗੀ ਦੇ ਆਲਮ 'ਚੋਂ ਗੁਜ਼ਰਨਾ ਪੈਂਦਾ ਹੈ ਤੇ ਉਹ ਆਲਮ ਝੱਟ-ਪੱਟ ਖ਼ਤਮ ਨਹੀਂ ਹੋ ਜਾਂਦਾ; ਵਿਨੇਸ਼ ਲਿਖਦੀ ਹੈ, "ਅਸੀਂ ਪਹਿਲਾਂ ਇਹੋ ਜਿਹੀ ਸਥਿਤੀ ਕਦੇ ਵੇਖੀ ਨਹੀਂ ਅਤੇ ਕਈ ਵਾਰ ਸਾਨੂੰ ਇਹ ਪਤਾ ਨਹੀਂ ਹੁੰਦਾ ਕਿ ਜੋ ਅਸੀਂ ਹੁਣ ਕਰ ਰਹੇ ਹਾਂ, ਉਸ ਤੋਂ ਬਾਅਦ ਕੀ ਕਰਨਾ ਏ।" ਅਨਿਸ਼ਚਿਤਤਾ ਮਨੁੱਖ ਦੀ ਹੋਣੀ ਹੈ। ਮਨੁੱਖ ਅਨਿਸ਼ਚਿਤਤਾ ਨਾਲ ਲੜਦਾ ਹੋਇਆ ਹੀ ਆਪਣੇ ਡਰ 'ਤੇ ਕਾਬੂ ਪਾਉਂਦਾ ਹੈ। ਇਸ ਡਰ 'ਤੇ ਕਾਬੂ ਪਾਉਣ ਲਈ ਬਹੁਤ ਵਾਰ ਲੋਕਾਂ ਨੂੰ ਇਕੱਠੇ ਹੋਣਾ ਪੈਂਦਾ ਹੈ। ਆਪਣੇ ਹੱਕਾਂ ਲਈ ਲੜਨ ਲਈ ਇਕੱਠੇ ਹੁੰਦੇ ਲੋਕ, ਲੋਕ-ਸਮੂਹ ਤੇ ਲੋਕ-ਇਕੱਠ ਬਣਦੇ ਹਨ, ਸੰਗਤ ਦੀ ਸਿਰਜਣਾ ਹੁੰਦੀ ਹੈ। ਵਿਨੇਸ਼ ਇਸ ਸੱਚ ਨੂੰ ਜਾਣਦੀ ਹੈ; ਉਹ ਆਪਣੀ ਲਿਖਤ ਵਿਚ ਵਾਰ ਵਾਰ ਸ਼ਬਦ 'ਅਸੀਂ (We)' ਵਰਤਦੀ ਹੈ। 'ਅਸੀਂ' ਬਣਨਾ 'ਇਕੱਲੇ' ਹੋਣ ਦੇ ਜਮੂਦ ਨੂੰ ਤੋੜਨਾ ਹੈ। ਜ਼ੋਰਾਵਰ ਸਾਨੂੰ ਇਕੱਲਿਆਂ ਕਰਨਾ ਚਾਹੁੰਦੇ ਹਨ; ਇਕੱਲੇ ਮਨੁੱਖ ਨੂੰ ਦਬਾਉਣਾ ਔਖਾ ਨਹੀਂ ਹੁੰਦਾ। ਅੱਜ ਵਿਨੇਸ਼ ਆਪਣੇ ਸਾਥੀਆਂ ਨਾਲ ਹੈ, ਉਹ ਲੋਕ-ਇਕੱਠ ਤੇ ਸੰਗਤ ਵਿਚ ਹੈ ਪਰ

ਨਾਲ ਹੀ ਉਹ ਹੋਰਨਾਂ ਦਾ ਸਾਥ ਲੋਚਦੀ ਹੈ ਕਿ ਹੋਰ ਖਿਡਾਰੀ ਵੀ ਉਨ੍ਹਾਂ ਦੇ ਨਾਲ ਆਉਣ। ਉਹ ਲਲਕਾਰਦੀ ਹੈ, ''ਉਨ੍ਹਾਂ (ਖਿਡਾਰੀਆਂ) ਵਿਚੋਂ ਕਈਆਂ ਨੇ ਇਕ ਵਾਰ ਟਵੀਟ ਕੀਤਾ ਹੈ ਅਤੇ ਅਸੀਂ ਉਨ੍ਹਾਂ ਦੀ ਹਮਾਇਤ ਦੀ ਕਦਰ ਕਰਦੇ ਹਾਂ। ਪਰ ਇਕ ਵਾਰ ਟਵੀਟ ਕਰਨਾ ਕਾਫ਼ੀ ਨਹੀਂ।'' ਇੱਥੇ ਪੰਜਾਬ ਦੇ ਖਿਡਾਰੀਆਂ ਤੇ ਖੇਡ-ਲੇਖਕਾਂ ਸਾਹਮਣੇ ਵੀ ਸਵਾਲ ਹੈ ਕਿ ਉਨ੍ਹਾਂ ਵਿਚੋਂ ਕਿੰਨੇ ਇਨ੍ਹਾਂ ਮਹਿਲਾ ਪਹਿਲਵਾਨਾਂ ਦਾ ਸਾਥ ਦੇਣ ਜੰਤਰ-ਮੰਤਰ ਪਹੁੰਚੇ ਹਨ। ਪੰਜਾਬ ਦੇ ਲੇਖਕ, ਔਰਤਾਂ, ਕਿਸਾਨ, ਮਜ਼ਦੂਰ ਤੇ ਇਨ੍ਹਾਂ ਵਰਗਾਂ ਦੀਆਂ ਜਥੇਬੰਦੀਆਂ ਨੇ ਉੱਥੇ ਪਹੁੰਚ ਕੇ ਮਹਿਲਾ ਪਹਿਲਵਾਨਾਂ ਨਾਲ ਆਪਣੀ ਇਕਜੁੱਟਤਾ ਪ੍ਰਗਟਾਈ ਹੈ। ਇਕਜੁੱਟਤਾ ਪ੍ਰਗਟਾਉਣ ਨਾਲ ਏਕਾ ਬਣਦਾ ਹੈ, ਤੁਅੱਸਬ ਦੀਆਂ ਦੀਵਾਰਾਂ ਟੁੱਟਦੀਆਂ ਤੇ ਮਨੁੱਖੀ ਹਮਦਰਦੀ ਤੇ ਸਾਂਝੀਵਾਲਤਾ ਦੀਆਂ ਇਮਾਰਤਾਂ ਉੱਸਰਦੀਆਂ ਹਨ, ਮਨੁੱਖਾਂ ਵਿਚ ਇਕ-ਦੂਸਰੇ ਦੇ ਸਾਥੀ ਹੋਣ ਦੀ ਭਾਵਨਾ (Comradeship) ਪਨਪਦੀ ਹੁੰਦੀ ਹੈ। ਆਪਣੇ ਹੱਕਾਂ ਲਈ ਲੜਨ ਲਈ ਜੁੜੇ ਅਜਿਹੇ ਇਕੱਠਾਂ ਵਿਚ ਜਿੱਥੇ ਸੰਗਤਮਈ ਚੇਤਨਾ ਪੈਦਾ ਹੁੰਦੀ ਹੈ, ਉੱਥੇ ਪੀੜਾ ਵਿਚ ਕੁੱਠੇ ਸਰੀਰਾਂ ਦਾ ਲੋਕ-ਸੰਗੀਤ ਵੀ ਪੈਦਾ ਹੁੰਦਾ ਹੈ; ਲੋਕ-ਸੰਘਰਸ਼ ਸੰਗਤਮਈ ਚੇਤਨਾ ਤੇ ਲੋਕ-ਸੰਗੀਤ ਦੀਆਂ ਬੁਨਿਆਦਾਂ 'ਤੇ ਉੱਸਰਦੇ ਹਨ।

ਇਤਿਹਾਸ ਵਿਚ ਔਰਤਾਂ ਨੂੰ ਨਾ ਸਿਰਫ਼ ਹਮਲਾਵਰਾਂ ਦੇ ਜਬਰ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ ਸਗੋਂ ਆਪਣੇ ਸਮਾਜ ਦੇ ਮਰਦਾਂ ਦੇ ਜਬਰ ਦੀ ਚੱਕੀ ਵੀ ਝੋਣੀ ਪੈਂਦੀ ਰਹੀ ਹੈ; ਇਹ ਚੱਕੀ ਅਜੇ ਵੀ ਚੱਲ ਰਹੀ ਹੈ। ਜਬਰ ਦਾ ਸਾਹਮਣਾ ਕਰਨ ਲਈ ਔਰਤਾਂ ਨੂੰ ਆਪਣੇ ਅੰਦਰ ਜੁਰੱਅਤ, ਸਵੈ-ਵਿਸ਼ਵਾਸ ਤੇ ਹਿੰਮਤ ਪੈਦਾ ਕਰਨੀ ਪੈਂਦੀ ਹੈ। ਲੜਨ ਦੇ ਜੇਰੇ ਤੇ ਜਬਰ ਦਾ ਸਾਹਮਣਾ ਕਰਨ ਦੀ ਜੁਰਅੱਤ ਨਾਲ ਸਰਸ਼ਾਰ ਵਿਨੇਸ਼ ਦੇ ਮਨ ਵਿਚ ਭਵਿੱਖ ਦੀ ਅਨਿਸ਼ਚਿਤਤਾ ਦਾ ਖ਼ੌਫ਼ ਵਾਰ ਵਾਰ ਉੱਭਰਦਾ ਹੈ ਪਰ ਉਹ ਮੁੜ ਮੁੜ ਵਿਸ਼ਵਾਸ ਦੀ ਜ਼ਮੀਨ ਵੱਲ ਪਰਤਦੀ ਹੈ। ਆਪਣੇ ਲੇਖ ਦੇ ਅੰਤ ਵਿਚ ਉਹ ਲਿਖਦੀ ਹੈ, ''ਇਉਂ ਲੱਗਦਾ ਏ ਜਿਵੇਂ ਇਕ ਪਾਸੇ ਸਾਰੀ ਦੁਨੀਆ ਹੋਵੇ ਤੇ ਦੂਸਰੇ ਪਾਸੇ ਅਸੀਂ। ਭਗਵਾਨ ਦੀ ਕਿਰਪਾ ਨਾਲ ਅਸੀਂ ਏਥੇ ਹਾਂ ਤੇ ਕਿਤੇ ਨਹੀਂ ਜਾ ਰਹੇ। ਸਾਨੂੰ ਖੁੱਲ੍ਹੇਆਮ ਤੇ ਅਸਿੱਧੇ ਤੌਰ 'ਤੇ ਧਮਕਾਇਆ ਗਿਆ ਹੈ, ਸਾਡੇ ਵਿਰੋਧ ਨੂੰ ਬਦਨਾਮ ਕਰਨ ਦੇ ਅਤੇ ਸਾਡੇ ਏਕੇ ਨੂੰ ਤੋੜਨ ਦੇ ਯਤਨ ਕੀਤੇ ਗਏ ਹਨ। ਪਰ ਅਸੀਂ ਲੜਨਾ ਜਾਰੀ ਰੱਖ ਰਹੇ ਹਾਂ।''

ਵਿਨੇਸ਼ ਤੇ ਉਸ ਦੇ ਸਾਥੀਆਂ ਦੀ ਲੜਾਈ ਨੇ ਦੇਸ਼ ਦੀਆਂ ਔਰਤਾਂ ਦਾ ਨਾਂ ਉੱਚਾ ਕੀਤਾ ਹੈ; ਇਹ ਲੜਾਈ ਉਨ੍ਹਾਂ ਦੇ ਮਾਣ-ਸਨਮਾਨ ਅਤੇ ਸਾਰੇ ਦੇਸ਼ ਦੀਆਂ ਔਰਤਾਂ ਦੇ ਮਾਣ-ਸਨਮਾਨ ਦੀ ਲੜਾਈ ਹੈ ਅਤੇ ਅਜਿਹੀ ਲੜਾਈ ਵਿਚ ਮਨੁੱਖ ਨੂੰ ਜੂਝਣਾ ਪੈਂਦਾ ਹੈ, ਜਦ ਦਿਲ ਵਿਚ ਜੂਝਣ ਲਈ ਖਿੱਚ ਪੈਂਦੀ ਹੈ (... 'ਪਰਿਓ ਨੀਸਾਨੈ ਘਾਉ') ਤਾਂ ਗਗਨ ਦਮਾਮੇ ਵੱਜਦੇ ਹਨ, ਸੂਰਮੇ ਮੈਦਾਨ ਵਿਚ ਆਉਂਦੇ ਹਨ, ਜੂਝਣ ਦਾ ਮੌਕਾ ਮਿਲਦਾ ਹੈ ('ਅਬ ਜੂਝਨ ਕੋ ਦਾਉ')। ਉਹੀ ਲੋਕ ਸੂਰਮੇ ਹੁੰਦੇ ਹਨ ਜੋ ਹੱਕ-ਸੱਚ ਲਈ ਲੜਦੇ ਹਨ, ਟੋਟੇ-ਟੋਟੇ ਹੋ ਮਰਦੇ ਪਰ ਸੰਘਰਸ਼ ਦਾ ਮੈਦਾਨ ਨਹੀਂ ਛੱਡਦੇ। ਭਗਤ ਕਬੀਰ ਜੀ ਦਾ ਕਥਨ ਹੈ, ''ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।। ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।।੦।। ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।। ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।੧।।੧।।''

# ਅਮਰੀਕੀ ਵਿਗਿਆਨੀਆਂ ਨੇ ਬੁਢਾਪੇ ਨੂੰ ਪਲਟਾਉਣ ਵਾਲਾ ਰਸਾਇਣ ਖੋਜਿਆ

## ਮਨੁੱਖਾਂ 'ਤੇ ਟਰਾਇਲ ਸ਼ੁਰੂ, ਇਕ ਗੋਲੀ ਨਾਲ ਹੋ ਸਕੇਗਾ ਉਮਰ ਨਾਲ ਸਬੰਧਤ ਕਈ ਬੀਮਾਰੀਆਂ ਦਾ ਇਲਾਜ

**ਨਿਊਯਾਰਕ:** ਅਮਰੀਕਾ ਦੇ ਖੋਜਕਰਤਾਵਾਂ ਨੇ ਬੁਢਾਪੇ ਅਤੇ ਉਮਰ ਨਾਲ ਜੁੜੀਆਂ ਬਿਮਾਰੀਆਂ ਵਿਰੁਧ ਲੜਾਈ 'ਚ ਨਵੀਂ ਸਫ਼ਲਤਾ ਹਾਸਲ ਕੀਤੀ ਹੈ। ਹਾਰਵਰਡ ਮੈਡੀਕਲ ਸਕੂਲ ਅਤੇ ਮੈਸਾਚੁਸੇਟਸ ਇੰਸਟੀਚਿਊਟ ਆਫ ਟੈਕਨਾਲੋਜੀ (ਐਮ.ਆਈ.ਟੀ.) ਦੇ ਵਿਗਿਆਨੀਆਂ ਦੀ ਇਕ ਟੀਮ ਨੇ ਇਕ ਅਧਿਐਨ ਪ੍ਰਕਾਸ਼ਤ ਕੀਤਾ ਹੈ ਜਿਸ ਅਨੁਸਾਰ ਸੈਲਾਂ ਨੂੰ ਨੌਜੁਆਨ ਹਾਲਤ 'ਚ ਲਿਆਉਣ ਲਈ ਉਨ੍ਹਾਂ ਦੀ ਮੁੜ ਪ੍ਰੋਗ੍ਰਾਮਿੰਗ ਕਰਨ ਲਈ ਪਹਿਲੀ ਰਸਾਇਣਕ ਪਹੁੰਚ ਤਿਆਰ ਕਰ ਲਈ ਗਈ ਹੈ।

ਪਹਿਲਾਂ, ਇਹ ਸਿਰਫ਼ ਇਕ ਤਾਕਤਵਰ ਜੀਨ ਥੈਰੇਪੀ ਦੀ ਵਰਤੋਂ ਕਰ ਕੇ ਪ੍ਰਾਪਤ ਕੀਤਾ ਜਾ ਸਕਦਾ ਸੀ। ਏਜਿੰਗ-ਯੂ.ਐਸ. ਰਸਾਲੇ 'ਚ ਪ੍ਰਕਾਸ਼ਤ ਖੋਜਾਂ, ਇਸ ਖੋਜ 'ਤੇ ਅਧਾਰਤ ਹਨ ਕਿ ਖਾਸ ਜੀਨਾਂ ਦੀ ਸਮੀਕਰਨ, ਜਿਸ ਨੂੰ ਯਾਮਾਨਕਾ ਕਾਰਕ ਕਿਹਾ ਜਾਂਦਾ ਹੈ, ਬਾਲਗ ਸੈੱਲਾਂ ਵਿਚ ਬਦਲ ਸਕਦਾ ਹੈ। ਇਸ ਖੋਜ ਨੂੰ 2012 ਵਿਚ ਨੋਬਲ ਪੁਰਸਕਾਰ ਮਿਲਿਆ ਸੀ। ਖੋਜ ਨੇ ਇਹ ਸਵਾਲ ਉਠਾਇਆ ਕਿ ਕੀ ਸੈੱਲਾਂ ਦੇ ਬਹੁਤ ਜਵਾਨ ਹੋਣ ਅਤੇ ਕੈਂਸਰ ਹੋਣ ਦਾ ਕਾਰਨ ਬਣੇ ਬਿਨਾਂ ਸੈੱਲਾਂ ਦੇ ਬੁਢਾਪੇ ਨੂੰ ਉਲਟਾਉਣਾ ਸੰਭਵ ਹੋ ਸਕਦਾ ਹੈ। ਨਵੇਂ ਅਧਿਐਨ 'ਚ, ਖੋਜਕਰਤਾਵਾਂ ਨੇ ਅਜਿਹੇ ਅਣੂਆਂ ਦੀ ਜਾਂਚ ਕੀਤੀ ਜੋ, ਸੁਮੇਲ ਵਿਚ, ਸੈਲੂਲਰ ਬੁਢਾਪੇ ਨੂੰ ਵੁਲਟਾ ਸਕਦੇ ਹਨ ਅਤੇ ਮਨੁੱਖੀ ਸੈੱਲਾਂ ਨੂੰ ਮੁੜ ਸੁਰਜੀਤ ਕਰ ਸਕਦੇ ਹਨ। ਦਿਲਚਸਪ ਖੋਜ ਵਿਚ, ਟੀਮ ਨੇ ਛੇ ਰਸਾਇਣਕ ਮਿਸ਼ਰਣਾਂ ਦੀ ਪਛਾਣ ਕੀਤੀ ਜੋ ਐਨ ਸੀ.ਸੀ. ਅਤੇ ਜੀਨੋਮ ਵਿਆਪਕ ਟਰਾਂਸਕ੍ਰਿਪਟ ਪ੍ਰੋਫਾਈਲਾਂ ਨੂੰ ਜਵਾਨ ਹਾਲਤ 'ਚ ਬਹਾਲ ਕਰਦੇ ਹਨ ਅਤੇ ਇਕ ਹਫ਼ਤੇ ਤੋਂ ਵੀ ਘੱਟ ਸਮੇਂ ਵਿਚ ਉਮਰ ਨੂੰ ਉਲਟਾਉਂਦੇ ਹਨ। ਹਾਵਰਡ ਦੇ ਜੈਨੇਟਿਕਸ ਵਿਭਾਗ ਦੇ ਪ੍ਰੋਫ਼ੈਸਰ, ਮੁਖ ਵਿਗਿਆਨੀ ਡੇਵਿਡ ਏ. ਸਿੰਕਲੇਅਰ ਨੇ ਸਿੰਕਲੇਅਰ ਨੇ ਕਿਹਾ, ''ਹੁਣ ਤਕ, ਅਸੀਂ ਸਿਰਫ਼ ਉਮਰ ਦਾ ਵਧਣਾ ਹੌਲੀ ਕਰ ਸਕਦੇ ਸੀ। ਨਵੀਂਆਂ ਖੋਜਾਂ ਸੁਝਾਅ ਦਿੰਦੀਆਂ ਹਨ ਕਿ ਅਸੀਂ ਹੁਣ ਇਸ ਨੂੰ ਵੁਲਟਾ ਵੀ ਸਕਦੇ ਹਾਂ।'' ਉਨ੍ਹਾਂ ਅੱਗੇ ਕਿਹਾ, ''ਇਸ ਪ੍ਰਕਿਰਿਆ ਲਈ ਪਹਿਲਾਂ ਜੀਨ ਥੈਰੇਪੀ ਦੀ ਲੋੜ ਹੁੰਦੀ ਸੀ, ਜਿਸ ਕਾਰਨ ਇਸ ਦੀ ਵਿਆਪਕ ਵਰਤੋਂ ਨਹੀਂ ਹੋ ਸਕਦੀ ਸੀ।'' ਇਸ ਨਵੀਂ ਖੋਜ ਦੇ ਅਸਰ ਦੂਰਗਾਮੀ ਹਨ, ਜੋ ਮੁੜ ਪੈਦਾ ਕਰਨ ਵਾਲੀ ਦਵਾਈ ਅਤੇ ਸੰਭਾਵੀ ਤੌਰ 'ਤੇ, ਪੂਰੇ ਸਰੀਰ ਦੇ ਪੁਨਰ-ਨਿਰਮਾਣ ਲਈ ਰਾਹ ਖੋਲ੍ਹਦੇ ਹਨ। ਜੀਨ ਥੈਰੇਪੀ ਰਾਹੀਂ ਉਮਰ ਨੂੰ ਉਲਟਾਉਣ ਲਈ ਇਕ ਰਸਾਇਣਕ ਵਿਕਲਪ ਵਿਕਸਤ ਕਰ ਕੇ, ਇਹ ਖੋਜ ਬੁਢਾਪੇ, ਸੱਟਾਂ ਅਤੇ ਉਮਰ ਸਬੰਧਤ ਬਿਮਾਰੀਆਂ ਦੇ ਇਲਾਜ 'ਚ ਕ੍ਰਾਂਤੀ ਲਿਆ ਸਕਦੀ ਹੈ ਅਤੇ ਇਸ ਨੂੰ ਤਿਆਰ ਕਰਨ 'ਚ ਲਾਗਤ ਅਤੇ ਸਮਾਂ ਵੀ ਘੱਟ ਲਗਦਾ ਹੈ। ਅਪ੍ਰੈਲ2023 'ਚ ਬਾਂਦਰਾਂ 'ਚ ਅੰਨ੍ਹੇਪਣ ਨੂੰ ਉਲਟਾਉਣ ਦੇ ਸਕਾਰਾਤਮਕ ਨਤੀਜਿਆਂ ਨੂੰ ਵੇਖਦਿਆਂ, ਇਸ ਦੇ ਮਨੁੱਖੀ 'ਤੇ ਅਜ਼ਮਾਇਸ਼ ਦੀਆਂ ਤਿਆਰੀਆਂ ਜਾਰੀ ਹਨ। ਹਾਰਵਰਡ ਦੀ ਟੀਮ ਇੱਕ ਅਜਿਹੇ ਭਵਿੱਖ ਦੀ ਕਲਪਨਾ ਕਰਦੀ ਹੈ ਜਿੱਥੇ ਉਮਰ ਸਬੰਧਤ ਬਿਮਾਰੀਆਂ ਦਾ ਪ੍ਰਭਾਵਸ਼ਾਲੀ ਢੰਗ ਨਾਲ ਇਲਾਜ ਕੀਤਾ ਜਾ ਸਕਦਾ ਹੈ, ਸੱਟਾਂ ਨੂੰ ਵਧੇਰੇ ਕੁਸ਼ਲਤਾ ਨਾਲ ਠੀਕ ਕੀਤਾ ਜਾ ਸਕਦਾ ਹੈ, ਅਤੇ ਪੂਰੇ ਸਰੀਰ ਨੂੰ ਮੁੜ ਸੁਰਜੀਤ ਕਰਨ ਦਾ ਸੁਪਨਾ ਇਕ ਹਕੀਕਤ ਬਣ ਜਾਂਦਾ ਹੈ। ਸਿਨਕਲੇਅਰ ਨੇ ਕਿਹਾ, ''ਇਹ ਨਵੀਂ ਖੋਜ ਇਕ ਗੋਲੀ ਨਾਲ ਬੁਢਾਪੇ ਨੂੰ ਉਲਟਾਉਣ ਦੀ ਸੰਭਾਵਨਾ ਦੀ ਪੇਸ਼ਕਸ਼ ਕਰਦੀ ਹੈ, ਜਿਸ 'ਚ ਅੱਖਾਂ ਦੀ ਰੋਸ਼ਨੀ 'ਚ ਸੁਧਾਰ ਕਰਨ ਤੋਂ ਲੈ ਕੇ ਕਈ ਉਮਰ-ਸੰਬੰਧੀ ਬਿਮਾਰੀਆਂ ਦਾ ਪ੍ਰਭਾਵਸ਼ਾਲੀ ਢੰਗ ਨਾਲ ਇਲਾਜ ਕਰਨ ਲਈ ਅਮਲ ਸ਼ਾਮਲ ਹਨ।

– ਨੀਰਜ ਸ਼੍ਰੀਵਾਸਤਵ



# ਯੂਕਰੇਨ ਜੰਗ: ਅਮਰੀਕੀ ਭੂਮਿਕਾ ਸਵਾਲਾਂ ਦੇ ਘੇਰੇ 'ਚ

ਅਪ੍ਰੈਲ ਮਹੀਨੇ ਦੇ 'ਦਿ ਨਿਊਯਾਰਕ ਟਾਈਮਜ਼' ਅਖ਼ਬਾਰ ਵਿਚ ਰਿਪੋਰਟ ਛਪੀ ਸੀ ਕਿ ਅਮਰੀਕੀ ਫ਼ੌਜ ਦੇ ਬਹੁਤ ਹੀ ਗੁਪਤ ਕਰੀਬ 100 ਦਸਤਾਵੇਜ਼ ਟਵਿਟਰ ਅਤੇ ਟੈਲੀਗ੍ਰਾਮ ਸਣੇ ਸੋਸ਼ਲ ਮੀਡੀਆ ਦੀਆਂ ਵੱਖ ਵੱਖ ਸਾਈਟਾਂ 'ਤੇ ਜਾਰੀ ਹੋ ਗਏ ਹਨ। ਇਨ੍ਹਾਂ ਵਿਚ ਯੂਕਰੇਨ ਜੰਗ ਨਾਲ ਸੰਬੰਧਿਤ ਅਮਰੀਕਾ ਦੀ ਰਣਨੀਤੀ ਅਤੇ ਕਈ ਹੋਰ ਸੰਵੇਦਨਸ਼ੀਲ ਵੇਰਵੇ ਸ਼ਾਮਲ ਹਨ। ਅਮਰੀਕੀ ਮੀਡੀਆ ਵਿਚ ਇਸ ਨੂੰ 2013 ਵਿਚ ਹੋਏ ਐਡਵਰਡ ਸਨੋਡਰ ਕਾਂਡ ਤੋਂ ਲੈ ਕੇ ਹੁਣ ਤੱਕ 'ਸੁਰੱਖਿਆ ਤੰਤਰ ਵਿਚ ਸਭ ਤੋਂ ਵੱਡੀ ਸੰਨ੍ਹ' ਕਰਾਰ ਦਿੱਤਾ ਜਾ ਰਿਹਾ ਹੈ।

ਇਨ੍ਹਾਂ ਦਸਤਾਵੇਜ਼ਾਂ ਵਿਚ ਕਾਫ਼ੀ ਅਹਿਮ ਫ਼ੌਜੀ ਜਾਣਕਾਰੀ ਸ਼ਾਮਲ ਹੈ ਜਿਵੇਂ ਯੁੱਧ ਵਿਚ ਦੋਵੇਂ ਧਿਰਾਂ ਦਾ ਕਿੰਨਾ ਜਾਨੀ ਨੁਕਸਾਨ ਹੋਇਆ ਅਤੇ ਅਮਰੀਕਾ ਤੇ ਨਾਟੋ ਦੇ ਹੋਰ ਭਿਆਲ ਮੁਲਕਾਂ ਨੇ ਯੂਕਰੇਨ ਨੂੰ ਕਿੰਨੇ ਹਥਿਆਰ ਸਪਲਾਈ ਕੀਤੇ ਅਤੇ ਉਨ੍ਹਾਂ ਦੀ ਕਾਰਗੁਜ਼ਾਰੀ ਕਿਹੋ ਜਿਹੀ ਰਹੀ ਹੈ। ਇਨ੍ਹਾਂ ਖੁਲਾਸਿਆਂ ਨਾਲ ਰੂਸ ਖਿਲਾਫ਼ ਯੂਕਰੇਨ ਦੇ ਲੜਨ ਦੀ ਸਮਰੱਥਾ 'ਤੇ ਮਾੜਾ ਅਸਰ ਪੈ ਸਕਦਾ ਹੈ। ਪੱਛਮੀ ਦੇਸ਼ਾਂ ਦੇ ਮੀਡੀਆ ਦੀਆਂ ਰਿਪੋਰਟਾਂ ਤੋਂ ਸੰਕੇਤ ਮਿਲਦਾ ਹੈ ਕਿ ਦਸਤਾਵੇਜ਼ਾਂ ਦੀਆਂ ਤਸਵੀਰਾਂ ਪਿਛਲੇ ਕਰੀਬ ਇਕ ਮਹੀਨੇ ਤੋਂ ਵੀਡੀਓ ਗੇਮਾਂ ਲਈ ਮਸ਼ਹੂਰ ਮੈਸੇਜਿੰਗ ਪਲੈਟਫਾਰਮ ਡਿਸਕੌਰਡ 'ਤੇ ਵਾਇਰਲ ਕੀਤੀਆਂ ਜਾ ਰਹੀਆਂ ਸਨ। ਇਨ੍ਹਾਂ ਵਿਚੋਂ ਕੁਝ ਤਸਵੀਰਾਂ 'ਟੌਪ ਸੀਕਰੇਟ' ਅਤੇ 'ਨੌਫੌਰੇਨ' (ਵਿਦੇਸ਼ੀ ਲੋਕਾਂ ਦੇ ਦੇਖਣ ਲਈ ਨਹੀਂ) ਦਾ ਨਿਸ਼ਾਨ ਲੱਗਿਆ ਸੀ ਜਿਸ ਤੋਂ ਪਤਾ ਲੱਗਦਾ ਸੀ ਕਿ ਇਹ ਸੰਵੇਦੇਨਸ਼ੀਲ ਜਾਣਕਾਰੀ ਹੈ ਪਰ ਜਦੋਂ ਇਸ ਨੂੰ ਦਬਾਇਆ ਨਾ ਜਾ ਸਕਿਆ ਤਾਂ ਇਹ ਮੁੱਖਧਾਰਾ ਦੇ ਮੀਡੀਆ ਵਿਚ ਫੈਲ ਗਈ।

13 ਅਪਰੈਲ ਨੂੰ ਐਫਬੀਆਈ ਨੇ ਦਸਤਾਵੇਜ਼ ਜਾਰੀ ਕਰਨ ਦੇ ਦੋਸ਼ ਵਿਚ ਯੂਐਸ ਏਅਰ ਨੈਸ਼ਨਲ ਗਾਰਡ ਦੇ 21 ਸਾਲਾ ਮੈਂਬਰ ਨੂੰ ਗ੍ਰਿਫ਼ਤਾਰ ਕੀਤਾ। ਉਂਝ, ਕੁਝ ਟਿੱਪਣੀਕਾਰਾਂ ਨੇ ਇਸ ਗ੍ਰਿਫ਼ਤਾਰੀ 'ਤੇ ਸਵਾਲ ਉਠਾਇਆ ਸੀ ਕਿ ਕਿਸੇ ਐਨੇ ਜੂਨੀਅਰ ਮੁਲਾਜ਼ਮ ਦੀ ਅਜਿਹੇ ਬੇਹੱਦ ਸੰਵੇਦਨਸ਼ੀਲ ਦਸਤਾਵੇਜ਼ ਤੱਕ ਪਹੁੰਚ ਕਿਵੇਂ ਹੋ ਸਕਦੀ ਹੈ। ਲੀਕ ਹੋਏ ਦਸਤਾਵੇਜ਼ਾਂ 'ਤੇ ਪੈਂਟਾਗਨ ਅਤੇ ਹੋਰਨਾਂ ਅਮਰੀਕੀ ਏਜੰਸੀਆਂ ਦੀ ਮੋਹਰ ਲੱਗੀ ਹੋਈ ਹੈ ਜਿਸ ਤੋਂ ਸਾਫ਼ ਪਤਾ ਲੱਗਦਾ ਹੈ ਕਿ ਯੂਕਰੇਨ ਵਿਚ ਇਕ ਕਿਸਮ ਦੀ ਲੁਕਵੀਂ ਜੰਗ ਚੱਲ ਰਹੀ ਹੈ ਜਿਸ ਵਿਚ ਇਕ ਪਾਸੇ ਅਮਰੀਕਾ ਤੇ ਇਸ ਦੇ ਨਾਟੋ ਸੰਗੀ ਹਨ, ਦੂਜੇ ਪਾਸੇ ਰੂਸ ਹੈ। ਯੂਕਰੇਨ ਲਈ ਯੋਜਨਾਬੰਦੀ, ਹਥਿਆਰਾਂ ਦੀ ਸਪਲਾਈ ਅਤੇ ਸੰਯੁਕਤ ਰਾਸ਼ਟਰ ਵਿਚ ਸਿਆਸੀ ਛੱਤਰੀ ਪੱਛਮੀ ਦੇਸ਼ਾਂ ਨੇ ਮੁਹੱਈਆ ਕਰਵਾਈ। ਜੰਗ ਦੇ ਮੰਤਵਾਂ ਵਿਚ ਯੂਕਰੇਨ ਦਾ ਕ੍ਰਾਇਮੀਆ ਖੇਤਰ 'ਤੇ ਮੁੜ ਕਬਜ਼ਾ ਕਰਨਾ ਅਤੇ ਵਲਾਦੀਮੀਰ ਪੂਤਿਨ ਨੂੰ ਰਾਸ਼ਟਰਪਤੀ ਦੇ ਅਹੁਦੇ ਤੋਂ ਹਟਾਉਣਾ ਸ਼ਾਮਲ ਹਨ।

'ਲੀਕੇਜ' ਨਾਲ ਯੂਕਰੇਨੀ ਫ਼ੌਜ ਦੇ 'ਸਪ੍ਰਿੰਗ (ਬਹਾਰ ਰੁੱਤ) ਹਮਲੇ' ਉਪਰ ਵੀ ਸਵਾਲੀਆ ਚਿੰਨ੍ਹ ਲੱਗ ਗਿਆ ਹੈ ਜਿਸ ਤਹਿਤ ਆਪਣੇ ਇਲਾਕੇ ਰੂਸੀ ਕਬਜ਼ੇ ਤੋਂ ਮੁਕਤ ਕਰਵਾਏ ਜਾਣੇ ਸਨ। ਇਸ ਵੇਲੇ ਯੂਕਰੇਨ ਦਾ ਕਰੀਬ 20 ਫ਼ੀਸਦ ਖੇਤਰ ਰੂਸ ਦੇ ਕਬਜ਼ੇ ਹੇਠ ਹੈ। ਸਮਝਿਆ ਜਾ ਰਿਹਾ ਹੈ ਕਿ ਇਹ ਘਟਨਾ ਨਾਟੋ ਵਿਚ ਪਈਆਂ ਤ੍ਰੇੜਾਂ ਦਾ ਸੰਕੇਤ ਹੈ ਜਿਸ ਕਰ ਕੇ ਇਹ ਦਸਤਾਵੇਜ਼ ਲੀਕ ਹੋਏ ਹਨ ਅਤੇ ਇੰਝ ਅਮਰੀਕਾ ਕਸੂਤੀ ਸਥਿਤੀ ਵਿਚ ਫਸਿਆ ਮਹਿਸੂਸ ਕਰ ਰਿਹਾ ਹੈ। ਕੁਝ ਅਮਰੀਕੀ ਅਧਿਕਾਰੀਆਂ ਨੇ ਭਾਵੇਂ ਦਸਤਾਵੇਜ਼ ਲੀਕ ਹੋਣ ਪਿੱਛੇ ਰੂਸ ਦਾ ਹੱਥ ਦੱਸਿਆ ਹੈ ਪਰ ਬਹੁਤ ਸਾਰੇ ਸਮੀਖਿਅਕਾਂ ਦਾ ਖਿਆਲ ਹੈ ਕਿ ਇਸ ਦਾ ਸਰੋਤ ਅਮਰੀਕਾ ਜਾਂ ਨਾਟੋ ਵਿਚੋਂ ਕੋਈ ਵੀ ਹੋ ਸਕਦਾ ਹੈ।



ਪਿਛਲੇ ਕੁਝ ਸਮੇਂ ਤੋਂ ਯੂਕਰੇਨ ਫ਼ੌਜ ਦੇ ਹਾਲਾਤ ਬਹੁਤ ਵਧੀਆ ਨਹੀਂ ਹਨ ਜਿਸ ਉਪਰ ਰੂਸ ਫ਼ੌਜ ਅਤੇ ਭਾੜੇ ਦੀ ਮਿਲੀਸ਼ੀਆ 'ਵੈਗਨਰ' ਲਗਾਤਾਰ ਗੋਲੀਬਾਰੀ ਤੇ ਬੰਬਾਰੀ ਕਰ ਰਹੀਆਂ ਹਨ। ਰੂਸੀ ਦਸਤਿਆਂ ਨੇ ਬਖ਼ਮੁਤ ਸ਼ਹਿਰ 'ਤੇ ਆਪਣੀ ਪਕੜ ਮਜ਼ਬੂਤ ਬਣਾ ਲਈ ਹੈ ਜਿਸ ਨੂੰ ਪੂਰਬੀ ਸੂਬੇ ਦੋਨੇਤਸਕ 'ਤੇ ਕਾਬਿਜ਼ ਹੋਣ ਲਈ ਸਾਜ਼ੋ-ਸਾਮਾਨ, ਸਪਲਾਈ ਅਤੇ ਟ੍ਰਾਂਸਪੋਰਟ ਲਈ ਧੁਰਾ ਮੰਨਿਆ ਜਾਂਦਾ ਹੈ। ਰੂਸ ਪਿਛਲੇ ਕਈ ਮਹੀਨਿਆਂ ਤੋਂ ਇਸ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਇਹ ਰਿਪੋਰਟਾਂ ਵੀ ਹਨ ਕਿ ਰੂਸ ਨੇ ਇਸ ਖੇਤਰ ਵਿਚ ਆਪਣਾ ਅਤਿ ਆਧੁਨਿਕ ਟੈਂਕ ਟੀ-14 ਆਰਮੇਟਾ ਵੀ ਤਾਇਨਾਤ ਕੀਤਾ ਹੈ।

ਦੂਜੇ ਪਾਸੇ ਪਤਾ ਲੱਗਿਆ ਹੈ ਕਿ ਯੂਕਰੇਨੀ ਦਸਤਿਆਂ ਨੂੰ ਤੋਪਖਾਨੇ ਦੇ ਅਸਲ੍ਹੇ ਅਤੇ ਏਅਰ ਡਿਫੈਂਸ ਸਿਸਟਮ ਦੀ ਘਾਟ ਮਹਿਸੂਸ ਹੋ ਰਹੀ ਹੈ। ਇਸ ਕਰ ਕੇ ਸੁਣਨ ਵਿਚ ਆਇਆ ਹੈ ਕਿ ਰੂਸੀ ਹਵਾਈ ਸੈਨਾ ਨੇ ਕਾਫੀ ਆਸਾਨੀ ਨਾਲ ਯੂਕਰੇਨੀ ਟਿਕਾਣਿਆਂ 'ਤੇ ਭਾਰੀ ਬੰਬਾਰੀ ਕੀਤੀ ਹੈ। ਇਹ ਮੁੱਖ ਤੌਰ 'ਤੇ ਜ਼ਮੀਨੀ ਲੜਾਈ ਹੈ ਜਿਸ ਵਿਚ ਤੋਪਖਾਨੇ, ਟੈਂਕਾਂ ਅਤੇ ਫ਼ੌਜੀ ਦਸਤਿਆਂ ਦਾ ਅਹਿਮ ਕਿਰਦਾਰ ਹੈ; ਇਸ ਪੱਖ ਤੋਂ ਯੂਕਰੇਨ ਦੇ ਮੁਕਾਬਲੇ ਰੂਸੀ ਫ਼ੌਜ ਦਾ ਪੱਲੜਾ ਕਾਫ਼ੀ ਭਾਰੀ ਹੈ। ਸਪੇਨ ਦੇ

ਅਖ਼ਬਾਰ 'ਅਲ ਪਾਈਸ' ਦੀ ਰਿਪੋਰਟ ਮੁਤਾਬਕ ਯੂਕਰੇਨ ਵਿਚ ਖੰਦਕਾਂ ਦੀ ਮੋਰਚਾਬੰਦੀ ਵਿਚ 75 ਫ਼ੀਸਦ ਜਾਨੀ ਨੁਕਸਾਨ ਤੋਪਖਾਨੇ ਕਰ ਕੇ ਹੋਇਆ ਹੈ ਜਿਸ ਵਿਚ ਰੂਸ ਨੂੰ 10:1 ਦਾ ਫ਼ਾਇਦਾ ਹੋਇਆ ਹੈ।

ਯੂਕਰੇਨ ਦੀ ਜੰਗੀ ਮਸ਼ੀਨ ਨੂੰ ਪੱਛਮੀ ਦੇਸ਼ ਮਾਲ ਮੁਹੱਈਆ ਕਰਵਾ ਰਹੇ ਸਨ ਪਰ ਹੁਣ ਉਨ੍ਹਾਂ ਦੇ ਆਪਣੇ ਅਸਲ੍ਹਾਖ਼ਾਨਿਆਂ ਵਿਚ ਕਮੀ ਆ ਗਈ ਹੈ। ਦੂਜੇ ਪਾਸੇ, ਰੂਸੀ ਫ਼ੌਜ ਨੂੰ ਇਸ ਤਰ੍ਹਾਂ ਦੀ ਘਾਟ ਦਾ ਸਾਹਮਣਾ ਨਹੀਂ ਕਰਨਾ ਪੈ ਰਿਹਾ। ਇਸ ਦੀ ਭਰਪਾਈ ਦੇ ਤੌਰ 'ਤੇ ਅਮਰੀਕਾ, ਬਰਤਾਨੀਆ ਤੇ ਜਰਮਨੀ ਅਤੇ ਹੋਰਨਾਂ ਨਾਟੋ ਮੈਂਬਰ ਦੇਸ਼ ਹੋਰ ਘਾਤਕ ਹਥਿਆਰ ਜੰਗ ਦੇ ਮੈਦਾਨ ਵਿਚ ਉਤਾਰ ਰਹੇ ਹਨ। ਬਰਤਾਨੀਆ ਨੇ ਹਾਲ ਹੀ ਵਿਚ ਯੂਕਰੇਨ ਨੂੰ ਯੂਰੇਨੀਅਮ ਬੰਬ ਸਪਲਾਈ ਕਰਨ ਦਾ ਐਲਾਨ ਕੀਤਾ ਹੈ।

ਇਸ ਐਲਾਨ ਦੇ ਪ੍ਰਤੀਕਰਮ ਵਜੋਂ ਰੂਸੀ ਰਾਸ਼ਟਰਪਤੀ ਪੂਤਿਨ ਨੇ ਆਖਿਆ ਹੈ- ''ਰੂਸ ਕੋਲ ਲੱਖਾਂ ਦੀ ਤਾਦਾਦ ਵਿਚ ਅਜਿਹੇ ਬੰਬ ਮੌਜੂਦ ਹਨ ਜੋ ਹਾਲੇ ਤੱਕ ਵਰਤੋਂ ਵਿਚ ਨਹੀਂ ਲਿਆਂਦੇ ਗਏ।'' ਜੂਨ 2022 ਵਿਚ ਉਨ੍ਹਾਂ ਐਲਾਨ ਕੀਤਾ ਸੀ ਕਿ ਰੂਸ ਬੇਲਾਰੂਸ ਵਿਚ ਟੈਕਟੀਕਲ (ਸੂਖਮ) ਪਰਮਾਣੂ ਹਥਿਆਰ ਤਾਇਨਾਤ ਕਰੇਗਾ ਅਤੇ ਉਸ ਮੁਲਕ ਨੂੰ ਆਪਣੇ ਸੁਖੋਈ-25 ਲੜਾਕੂ ਜਹਾਜ਼ ਨੂੰ ਪਰਮਾਣੂ ਬੰਬ ਲਿਜਾਣ ਦੇ ਯੋਗ ਬਣਾਉਣ ਅਤੇ ਚਾਲਕ ਦਸਤਿਆਂ ਨੂੰ ਸਿਖਲਾਈ ਦੇਣ ਵਿਚ ਮਦਦ ਦੇਵੇਗਾ। ਉਨ੍ਹਾਂ ਇਹ ਵੀ ਕਿਹਾ ਸੀ ਕਿ ਰੂਸ ਬੇਲਾਰੂਸ ਨੂੰ 500 ਕਿਲੋਮੀਟਰ ਤੱਕ ਮਾਰ ਕਰਨ ਵਾਲੀ ਪਰਮਾਣੂ ਹਥਿਆਰ ਲਿਜਾਣ ਵਾਲੀ ਸਿਕੰਦਰ ਮਿਜ਼ਾਈਲਾਂ ਵੀ ਦੇਵੇਗਾ। ਦਸੰਬਰ 2022 ਵਿਚ ਰੂਸ ਨੇ ਐਲਾਨ ਕੀਤਾ ਸੀ ਕਿ 10 ਬੇਲਾਰੂਸੀ ਸੁਖੋਈ-25 ਜਹਾਜ਼ਾਂ ਨੂੰ ਪਰਮਾਣੂ ਸਮਰੱਥਾ ਯੁਕਤ ਬਣਾ ਦਿੱਤਾ ਗਿਆ ਹੈ ਅਤੇ ਅਪਰੈਲ ਵਿਚ ਦੋਵੇਂ ਦੇਸ਼ਾਂ ਨੇ ਐਲਾਨ ਕੀਤਾ ਕਿ ਬੇਲਾਰੂਸੀ ਪਾਇਲਟਾਂ ਨੇ ਪਰਮਾਣੂ ਮਿਸ਼ਨ ਲਈ ਆਪਣੀ ਸਿਖਲਾਈ ਪੂਰੀ ਕਰ ਲਈ ਹੈ।

ਫਿਨਲੈਂਡ ਦੇ ਨਾਟੋ ਵਿਚ ਸ਼ਾਮਲ ਹੋਣ 'ਤੇ ਵੀ ਰੂਸ ਦਾ ਇਹੋ ਜਿਹਾ ਪ੍ਰਤੀਕਰਮ ਹੋ ਸਕਦਾ ਹੈ ਕਿਉਂਕਿ ਰੂਸ ਯੂਕਰੇਨ ਨਾਲ ਹੀ ਨਹੀਂ ਸਗੋਂ ਨਾਟੋ ਦੇ 31 ਮੈਂਬਰਾਂ ਖਿਲਾਫ਼ ਵੀ ਲੜ ਰਿਹਾ ਹੈ ਜਿਨ੍ਹਾਂ ਦੀ ਕੁੱਲ ਫ਼ੌਜ ਅਤੇ ਹਥਿਆਰਾਂ ਦੇ ਜ਼ਖੀਰੇ ਰੂਸੀ ਬਲਾਂ ਤੋਂ ਕਿਤੇ ਵੱਧ ਹਨ। ਸੰਭਵ ਹੈ ਕਿ ਨਾਟੋ ਦੇ ਮੁਕਾਬਲੇ ਆਪਣੀਆਂ ਕਮਜ਼ੋਰੀਆਂ ਦੀ ਭਰਪਾਈ ਲਈ ਹੀ ਰੂਸ ਨੇ ਆਪਣੀਆਂ ਪਰਮਾਣੂ ਸਰਗਰਮੀਆਂ ਵਿਚ ਇਜ਼ਾਫ਼ਾ ਕੀਤਾ ਹੋਵੇ।

ਇਸ ਤੋਂ ਨਾਟੋ ਦੀ ਮੈਂਬਰਸ਼ਿਪ ਦੇ ਨਵੇਂ ਚਾਹਵਾਨ ਮੁਲਕਾਂ ਸਾਹਮਣੇ ਇਹ ਦੁਬਿਧਾ ਪੈਦਾ ਹੋ ਗਈ ਹੈ ਕਿ ਨਾਟੋ ਦੀ ਛੱਤਰੀ ਮਿਲਣ ਨਾਲ ਉਨ੍ਹਾਂ ਦੀ ਸੁਰੱਖਿਆ ਵਧੇਗੀ ਜਾਂ ਘਟੇਗੀ? ਰੂਸ ਨੇ ਕਈ ਵਾਰ ਇਹ ਸੰਕੇਤ ਦਿੱਤਾ ਹੈ ਕਿ ਜੇ ਉਸ ਦੀ ਹੋਂਦ ਲਈ ਖ਼ਤਰਾ ਪੈਦਾ ਹੋਇਆ ਤਾਂ ਉਹ ਪਰਮਾਣੂ ਹਥਿਆਰਾਂ ਦਾ ਇਸਤੇਮਾਲ ਕਰ ਸਕਦਾ ਹੈ। ਟੈਕਟੀਕਲ ਤੋਂ ਸਟ੍ਰੈਟਿਜਿਕ ਪਰਮਾਣੂ ਹਥਿਆਰਾਂ ਤੱਕ ਦਾ ਫ਼ਾਸਲਾ ਬਹੁਤਾ ਲੰਮਾ ਨਹੀਂ ਹੈ।

ਇਸ ਕਿਸਮ ਦੀ ਜੰਗ ਦੁਨੀਆ ਨੂੰ ਤਬਾਹ ਕਰ ਦੇਵੇਗੀ। ਇਸ ਕਰ ਕੇ ਕੌਮਾਂਤਰੀ ਭਾਈਚਾਰੇ ਅੰਦਰ ਇਹ ਅਹਿਸਾਸ ਵਧ ਰਿਹਾ ਹੈ ਕਿ ਯੂਕਰੇਨ ਜੰਗ ਖਤਮ ਕਰਨ ਲਈ ਗੱਲਬਾਤ ਹੀ ਇਕਮਾਤਰ ਰਾਹ ਹੈ। ਇਹੀ ਨਹੀਂ, ਗੱਲਬਾਤ ਆਪਸੀ ਭਰੋਸੇ ਦੇ ਮਾਹੌਲ ਵਿਚ ਹੋਣੀ ਚਾਹੀਦੀ ਹੈ ਨਾ ਕਿ ਮੰਦਭਾਵਨਾ ਤਹਿਤ, ਭਾਵ ਸਾਬਕਾ ਜਰਮਨ ਚਾਂਸਲਰ ਐਂਗਲਾ ਮਾਰਕਲ ਮੁਤਾਬਕ ਨਾਕਾਮ ਹੋਏ ਮਿੰਸਕ-1 ਅਤੇ ਮਿੰਸਕ-2 ਸਮਝੌਤਿਆਂ ਵਾਂਗ। ਅਗਲੇ ਕੁਝ ਮਹੀਨੇ ਇਸ ਘਾਤਕ ਜੰਗ ਦਾ ਚਿਹਨ ਚੱਕਰ ਪੜ੍ਹਨ ਲਈ ਅਹਿਮ ਸਾਬਿਤ ਹੋਣਗੇ ਕਿ ਇਸ ਵਿਚੋਂ ਕਿਹੜੀ ਧਿਰ ਅੰਤਿਮ ਜੇਤੂ ਹੋ ਕੇ ਨਿਕਲ ਸਕੇਗੀ। ਸਭ ਤੋਂ ਵੱਡੀ ਹਾਰ ਯੂਕਰੇਨ ਦੀ ਹੋਵੇਗੀ ਜੋ ਰੂਸ ਅਤੇ ਯੂਰੋਪ ਦੀ ਖੋਹ-ਖਿੰਝ ਦਾ ਸ਼ਿਕਾਰ ਬਣ ਜਾਵੇਗਾ। ਇਸ ਗੱਲ ਦੇ ਆਸਾਰ ਬਹੁਤ ਘੱਟ ਹਨ ਕਿ ਰੂਸ ਵਲੋਂ ਜਿੱਤੇ ਹੋਏ ਇਲਾਕੇ ਯੂਕਰੇਨ ਨੂੰ ਸੌਂਪ ਦਿੱਤੇ ਜਾਣ। ਰੂਸ ਦਾ ਯੂਰੋਪ ਤੋਂ ਭਰੋਸਾ ਪੂਰੀ ਤਰ੍ਹਾਂ ਉਠ ਚੁੱਕਿਆ ਹੈ ਅਤੇ ਹੁਣ ਇਸ ਦੀ ਭਵਿੱਖੀ ਦਿਸ਼ਾ ਯੂਰੋਪ ਦੀ ਥਾਂ ਪੂਰਬ ਵੱਲ ਹੋਵੇਗੀ। ਬਿਨਾ ਸ਼ੱਕ, ਇਸ ਦਾ ਸਭ ਤੋਂ ਵੱਡਾ ਲਾਹਾ ਚੀਨ ਨੂੰ ਹੋਵੇਗਾ ਜਿਸ ਦੇ ਪਾਲ਼ੇ ਵਿਚ ਇਸ ਸਮੇਂ ਰੂਸ ਤੇ ਯੂਰੋਪ, ਦੋਵੇਂ ਖੜ੍ਹੇ ਦਿਖਾਈ ਦਿੰਦੇ ਹਨ।

**– (ਲੇਖਕ ਸਾਬਕਾ ਰਾਜਦੂਤ ਹਨ।)**

# ਜਾਪਾਨ ਵਿਚ ਸੈਲਾਨੀਆਂ ਨੂੰ ਕਿਰਾਏ ਉਤੇ ਮਿਲਦੇ ਨੇ ਰਿਸ਼ਤੇਦਾਰ

**ਆਕਲੈਂਡ:** ਦੁਨੀਆਂ ਦੀ ਦੌੜ ਵਿਚ ਜਿਥੇ ਬਹੁਤਿਆਂ ਦਾ ਕਾਫ਼ਲਾ ਬਣ ਤੁਰਦਾ ਹੈ ਅਤੇ ਕਈਆਂ ਦਾ ਕਾਫ਼ਲਾ ਤਾਂ ਕੀ ਪ੍ਰਵਾਰ ਵੀ ਸੁੰਗੜ ਕੇ ਰਹਿ ਜਾਂਦਾ ਹੈ ਜਾਂ ਫਿਰ ਵਿਅਕਤੀ ਇਕੱਲਾ ਹੀ ਰਹਿ ਜਾਂਦਾ ਹੈ।

ਅਜਿਹੇ ਵਿਚ ਜਾਪਾਨੀ ਹੋਰ ਅੱਗੇ ਹਨ, ਉਥੇ ਕਈ ਦਹਾਕਿਆਂ ਤੋਂ ਕਿਰਾਏ ਉਤੇ ਪ੍ਰਵਾਰਕ ਮੈਂਬਰ ਮਿਲ ਸਕਦੇ ਹਨ। ਇਸ ਵਿਚ ਮਹਿਲਾ ਮਿੱਤਰ, ਪੁਰਸ਼ ਮਿੱਤਰ, ਮਾਤਾ-ਪਿਤਾ, ਭੈਣ-ਭਰਾ, ਦਾਦਾ-ਦਾਦੀ ਤਕ ਨੂੰ ਘੰਟਿਆਂ ਦੇ ਹਿਸਾਬ ਨਾਲ ਕਿਰਾਏ ਉਤੇ ਲਿਆ ਜਾ ਸਕਦਾ ਹੈ। ਇਹ ਇਕ ਰਿਸ਼ਤਿਆਂ ਦਾ ਉਧਯੋਗੀਕਰਨ ਹੈ। ਹਰ ਰਿਸਤੇ ਲਈ ਨਿਯਮ ਅਤੇ ਸ਼ਰਤਾਂ ਵੀ ਨਿਰਧਾਰਤ ਹੁੰਦੀਆਂ ਹਨ ਤਾਕਿ ਮਰਿਆਦਾ ਦਾ ਅਤੇ ਚਰਿੱਤਰ ਦਾ ਸਾਫ਼-ਸੁਥਰਾਪਣ ਰਖਿਆ ਜਾ ਸਕੇ। ਲੋਕ ਅਪਣਾ ਕੋਈ ਪ੍ਰਵਾਰਕ ਰਿਸ਼ਤਾ ਕਿਰਾਏ ਉਤੇ ਲੈ ਕੇ ਸਿਨੇਮਾ ਵੇਖਣ ਜਾ ਸਕਦੇ ਹਨ, ਕੋਈ ਸਮਾਗਮ ਜਾਂ ਪਰਫਾਰਮੈਂਸ ਵੇਖਣ ਜਾ ਸਕਦੇ ਹਨ। ਦੁਨੀਆਂ ਦੇ ਬਦਲਦੇ ਸਮੀਕਰਨਾਂ ਉਤੇ ਨਿਗ੍ਹਾ ਮਾਰੀ ਜਾਵੇ ਤਾਂ ਪ੍ਰਵਾਰਕ ਰਿਸ਼ਤਿਆਂ ਵਿਚ ਤਰੇੜਾਂ ਹੋਰ ਡੂੰਘੀਆਂ ਅਤੇ ਚੌੜੀਆ ਹੁੰਦੀਆਂ ਜਾ ਰਹੀਆਂ ਹਨ।

ਤਿੜਕੇ ਰਿਸ਼ਤਿਆਂ ਦੇ ਅੰਕੜਿਆਂ ਉਤੇ ਨਿਗ੍ਹਾ ਮਾਰੀ ਜਾਵੇ ਤਾਂ 'ਵਰਲਡ ਆਫ ਸਟੈਟਿਸਟਿਕਸ' ਨੇ ਤਲਾਕ ਲੈਣ ਵਾਲੇ ਦੇਸ਼ਾਂ ਬਾਰੇ ਨਵੇਂ ਅੰਕੜੇ ਜਾਰੀ ਕੀਤੇ ਹਨ। 2023 ਦੀ ਰੈਂਕਿੰਗ ਵਿਚ ਕਈ ਦੇਸ਼ਾਂ ਦੀ ਤਲਾਕ ਦਰ ਪਹਿਲਾਂ ਹੀ ਵਧ ਚੁਕੀ ਹੈ। ਅੰਕੜੇ ਦਸਦੇ ਹਨ ਕਿ ਪੁਰਤਗਾਲ ਵਿਚ ਸੱਭ ਤੋਂ ਵੱਧ ਤਲਾਕ ਹੋਏ ਹਨ। ਉਥੇ ਤਲਾਕ ਦੀ ਦਰ 94 ਫੀ ਸਦੀ ਹੈ। ਇਸ ਸੂਚੀ 'ਚ ਭਾਰਤ ਦੀ ਤਲਾਕ ਦਰ ਨੂੰ 1ਫੀ ਸਦੀ ਦਸਿਆ ਗਿਆ ਹੈ। ਭਾਰਤ ਵਿਚ ਤਲਾਕ ਦੀ ਦਰ ਬਾਕੀ ਦੁਨੀਆਂ ਮੁਕਾਬਲੇ ਬਹੁਤ ਘੱਟ ਹੈ। ਪਰ ਤੁਸੀਂ ਇਸ ਗੱਲ ਤੋਂ ਵੀ ਇਨਕਾਰ ਨਹੀਂ ਕਰ ਸਕਦੇ ਕਿ ਤਲਾਕ ਦੇ ਅੰਕੜੇ ਵੀ ਦੇਸ਼ ਭਰ ਵਿਚ ਤੇਜੀ ਨਾਲ ਵੱਧ ਰਹੇ ਹਨ। ਸਮਝਣ ਵਾਲੀ ਗੱਲ ਇਹ ਹੈ ਕਿ ਭਾਰਤ ਵਿਚ ਵਿਆਹ ਦੋ ਵਿਅਕਤੀਆਂ ਵਿਚ ਨਹੀਂ ਸਗੋਂ ਦੋ ਪਰਵਾਰਾਂ ਵਿਚ ਹੁੰਦਾ ਹੈ। ਤਲਾਕ ਹੋਣ 'ਤੇ ਵੀ ਪਤੀ-ਪਤਨੀ ਦੇ ਨਾਲ-ਨਾਲ ਦੋਵੇਂ ਪਰਵਾਰ ਵੱਖ ਹੋ ਜਾਂਦੇ ਹਨ। ਜੇਕਰ ਬੱਚੇ ਹਨ ਤਾਂ ਉਨ੍ਹਾਂ ਦੇ ਮਨ 'ਤੇ ਇਸ ਦਾ ਡੂੰਘਾ ਪ੍ਰਭਾਵ ਪੈਂਦਾ ਹੈ। ਸਾਡੇ ਦੇਸ਼ ਵਿਚ ਪਿਆਰ, ਨਫਰਤ, ਵਿਆਹ ਅਤੇ ਦੂਜਾ ਵਿਆਹ ਵਰਗੀਆਂ ਸਮੱਸਿਆਵਾਂ ਸਮਾਜਿਕ ਪੱਧਰ 'ਤੇ ਹੱਲ ਹੁੰਦੀਆਂ ਹਨ। ਰਿਸ਼ਤਿਆਂ ਨੂੰ ਕਿਰਾਏ ਉਤੇ ਦੇਣ ਦੀ ਇਹ ਸੇਵਾ ਪਹਿਲੀ ਵਾਰ ਜਾਪਾਨ ਵਿਚ 1990 ਦੇ ਦਹਾਕੇ ਦੇ ਸ਼ੁਰੂ ਵਿਚ ਪੇਸ਼ ਕੀਤੀ ਗਈ ਸੀ। ਇਹ ਰੈਂਟਲ ਫੈਮਲੀ ਸਰਵਿਸ ਜਾਂ ਪੇਸ਼ੇਵਰ ਸਟੈਂਡ-ਇਨ ਸੇਵਾ ਆਪਣੇ ਗਾਹਕਾਂ ਨੂੰ ਇਕ ਤਰ੍ਹਾਂ ਅਭਿਨੇਤਾ ਪ੍ਰਦਾਨ ਕਰਦੀ ਸੀ, ਜੋ ਦੋਸਤਾਂ, ਪ੍ਰਵਾਰਕ ਮੈਂਬਰਾਂ, ਜਾਂ ਸਹਿਕਰਮੀਆਂ ਨੂੰ ਸਮਾਜਕ ਸਮਾਗਮਾਂ ਜਿਵੇਂ ਕਿ ਵਿਆਹਾਂ ਵਿਚ ਸਾਥੀ ਪ੍ਰਦਾਨ ਕਰਨ ਦਾ ਕੰਮ ਕਰਦੀ ਸੀ।

– ਨਰੈਣ ਸਿੰਘ ਜਲੰਧਰ

# ਕੁਦਰਤ ਦੀ ਕਰੋਪੀ

ਅੱਜ ਅਸੀਂ ਕੁਦਰਤ ਦੀ ਕਰੋਪੀ ਦਾ ਸ਼ਿਕਾਰ ਹਾਂ। ਪਿਛਲੇ ਦਿਨੀਂ ਹੋਈ ਭਾਰੀ ਬਾਰਸ਼ ਕਾਰਨ ਲਗਭਗ ਸਮੂਚੇ ਪੰਜਾਬ ਵਿੱਚ ਭਿਆਨਕ ਹੜ੍ਹ ਨੇ ਭਿਅੰਕਰ ਤਬਾਹੀ ਦਾ ਮੰਜ਼ਰ ਬਣਾਇਆ ਹੋਇਆ। ਸਤਲੁਜ, ਬਿਆਸ,ਰਾਵੀ ਅਤੇ ਘੱਗਰ ਦਰਿਆ ਤਾਂ ਉੱਚੀਆਂ ਉੱਚੀਆਂ ਛਾਲਾਂ ਮਾਰ ਹੀ ਰਹੇ ਹਨ। ਲੁਧਿਆਣੇ ਦਾ ਬੁੱਢਾ ਨਾਲਾ ਵੀ ਭਰ ਗਭਰੂ ਹੋਇਆ ਇਸ ਭਿਅੰਕਰ ਤਬਾਹੀ ਵਿੱਚ ਆਪਣੀ 'ਜਵਾਨੀ' ਦੀ ਜ਼ੋਰ ਅਜ਼ਮਾਇਸ਼ ਕਰ ਰਿਹਾ ਹੈ। ਇਸ ਕੁਦਰਤੀ ਕਰੋਪੀ ਅਤੇ ਕੁਦਰਤ ਦੀ ਮਾਰ ਨੇ ਪੰਜਾਬ ਨੂੰ ਝੰਜੋੜ ਦਿੱਤਾ ਹੈ,ਹਿਲਾ ਕੇ ਰੱਖ ਦਿੱਤਾ ਹੈ। ਇਸ ਸਭ ਦੇ ਬਾਵਜੂਦ ਪੰਜਾਬ ਗੁਰੂ ਪੀਰਾਂ ਦੀ ਧਰਤੀ ਹੈ। ਸਿੱਖ ਧਰਮ ਦੀਆਂ ਰਹੁ ਰੀਤਾਂ ਨਾਲ ਲਬਰੇਜ਼ ਧਰਤੀ ਹੈ। ਮਨੁੱਖਤਾ ਦੀ ਸੇਵਾ ਪੰਜਾਬੀਆਂ ਦਾ ਮੁੱਢਲਾ ਖ਼ਾਸਾ ਹੈ। ਵਿਚਾਰਨ ਵਾਲੀ ਗੱਲ ਇਹ ਹੈ ਕਿ ਅੱਜ ਦੇ ਇਸ ਅਤਿ ਆਧੁਨਿਕ ਯੁੱਗ ਵਿੱਚ ਇਹ ਵਰਤਾਰਾ ਗਾਹੇ ਵਗਾਹੇ ਕਿਉਂ ਵਰਤਦਾ ਹੈ। ਇਹ ਵਿਸਮਾਦੀ ਸ਼ਾਸਕੀ ਵਿਵਸਥਾ ਦੇ ਸਰਾਸਰ ਉਲੰਘਣ ਦਾ ਨਤੀਜਾ ਹੈ। ਬ੍ਰਹਿਮੰਡ ਦੇ ਅਨੰਤ ਪਸਾਰੇ ਵਿੱਚ ਮਾਨਵ ਜਾਤੀ ਦਾ ਮਹੱਤਵਪੂਰਨ ਸਥਾਨ ਹੈ।ਆਪਣੀ ਚੇਤਨਤਾ ਦੇ ਸਦਕਾ ਇਹ ਵਿਸ਼ੇਸ਼ ਮਹੱਤਤਾ ਰੱਖਦਾ ਹੋਇਆ ਮਨੁੱਖ 'ਸਰਦਾਰ' ਜੂਨੀ ਦੀ ਉਪਾਧੀ ਨੂੰ ਹਾਸਲ ਕਰਦਾ ਹੈ। ਪਰ ਕੀ ਇਸ ਮਨੁੱਖ ਨੇ ਆਪਣੀ 'ਸਰਦਾਰੀ' ਦੀ ਮਹੱਤਤਾ, ਜ਼ਿੰਮੇਵਾਰੀ ਅਤੇ ਭੂਮਿਕਾ ਨੂੰ ਸਮਝਿਆ ਹੈ। ਅੱਜ ਦੇ ਅਤਿ ਆਧੁਨਿਕ ਯੁੱਗ ਵਿੱਚ ਪਹੁੰਚ ਕੇ ਵੀ ਮਨੁੱਖ ਦੀ ਲਾਲਸਾ ਭਰੀ ਪ੍ਰਵਿਰਤੀ ਦਾ ਕੋਈ ਅੰਤ ਨਹੀਂ ਹੋ ਰਿਹਾ। ਮਨੁੱਖ ਨੇ ਆਪਣੇ ਸੁਆਰਥ ਅਤੇ ਨਿੱਜੀ ਹਿੱਤਾਂ ਦੀ ਪੂਰਤੀ ਲਈ ਕਿਸੇ ਵੀ ਕੁਦਰਤੀ ਪ੍ਰਬੰਧ ਦੀ ਪ੍ਰਵਾਹ ਨਹੀਂ ਕੀਤੀ।ਉਸਨੇ ਕੁਦਰਤੀ ਸਾਧਨਾਂ ਦੀ ਦੁਰਵਰਤੋਂ ਦੇ ਨਾਲ ਨਾਲ ਕੁਦਰਤੀ ਪ੍ਰਬੰਧਾਂ ਵਿੱਚ ਵੀ ਵਿਸ਼ਾਲ ਪੱਧਰ ਉਤੇ ਦਖ਼ਲ ਅੰਦਾਜ਼ੀ ਕੀਤੀ ਹੈ। ਅਸੀਂ ਕੀ ਕੀ ਨਹੀਂ ਕੀਤਾ। ਬਹੁਤ ਹੀ ਵੱਡੀ ਪੱਧਰ ਉੱਤੇ ਦਰੱਖਤ ਵੱਢ ਦਿੱਤੇ। ਇਸ ਵੇਲੇ ਪੰਜਾਬ ਵਿੱਚ ਦਰਖ਼ਤਾਂ ਦੀ ਲੋੜੀਂਦੀ ਗਿਣਤੀ ਤੋਂ ਤੀਜੇ ਹਿੱਸੇ ਤੋਂ ਵੀ ਘੱਟ ਦਰਖ਼ਤ ਹਨ। ਨਵੇਂ ਦਰਖ਼ਤ ਲਾਉਣਾ ਨਾ ਸਾਡੇ ਸੁਭਾਅ ਵਿੱਚ ਹੈ ਅਤੇ ਨਾ ਹੀ ਸਾਡੇ ਮਨਾਂ ਵਿੱਚ ਹੈ।

ਪਿਛਲੇ ਦਹਾਕਿਆਂ ਵਿੱਚ ਦਰਿਆਵਾਂ ਅਤੇ ਪਹਾੜਾਂ ਵਿੱਚ ਗ਼ੈਰ ਕਾਨੂੰਨੀ ਰੂਪ ਵਿੱਚ ਰੇਤਾ ਬਜਰੀ ਦੀ ਮਾਇਨਿੰਗ ਦਾ ਜੋ ਨੰਗਾ ਤਾਂਡਵ ਹੋਇਆ ਹੈ,ਉਹ ਸੱਭ ਦੇ ਸਾਹਮਣੇ ਹੈ। ਇਹ ਵੀ ਸੁਣਿਆ ਜਾ ਰਿਹਾ ਹੈ ਕਿ ਗੈਰ ਕਾਨੂੰਨੀ ਮਾਇਨਿੰਗ ਵਾਲੇ ਤਾਂ ਪੌਂਗ ਡੈਮ ਨੂੰ ਸੰਭਾਲੀ ਬੈਠੇ ਪਹਾੜਾਂ ਦੇ ਹੇਠੋਂ ਵੀ 80 ਫੁੱਟ ਤੱਕ ਰੇਤਾ ਬਜਰੀ ਕੱਢ ਚੁੱਕੇ ਹਨ।ਇਸ ਨੇ ਪੌਂਗ ਡੈਮ ਨੂੰ ਵੀ ਵੱਡੇ ਖ਼ਤਰੇ ਵਿਚ ਪਾ ਦਿੱਤਾ ਹੈ। ਸਤਿਗੁਰੂ ਜੀ ਬਖਸ਼ਿਸ਼ ਰੱਖਣ ਇਹ ਡੈਮ ਸਦਾ ਸੁਰਖਿਅਤ ਰਹੇ ਵਰਨਾ ਸਭ ਕੁਝ ਸਾਡੀ ਸੋਚ ਅਤੇ ਸੰਭਾਲ ਤੋਂ ਕਿਤੇ ਪਰ੍ਹੇ ਦੁਖਾਂਤ ਨਾ ਹੋ ਨਿਬੜੇ।ਇਹੋ ਅਰਦਾਸ ਹੈ ਸ੍ਰੀ ਸਤਿਗੁਰੂ ਜੀ ਬਖਸ਼ਿਸ਼ ਕਰੋ। ਇਸ ਤਬਾਹੀ ਵਿੱਚ ਵੱਡੀ ਪੱਧਰ ਉੱਤੇ ਫ਼ਸਲਾਂ ਦੇ ਨਾਲ ਨਾਲ ਪਸ਼ੂ ਵੀ ਮਰ ਗਏ ਹਨ। ਬਹੁਤ ਘਰ ਢਹਿ ਗਏ ਹਨ, ਅਨੇਕ ਕੀਮਤੀ ਜਾਨਾਂ ਚਲੀਆਂ ਗਈਆਂ ਹਨ। ਇਸ ਲਈ ਅੱਜ ਅਸੀਂ ਜਿਸ ਮਹੱਤਵਪੂਰਨ ਚੁਣੌਤੀ ਦਾ ਸਾਹਮਣਾ ਕਰ ਰਹੇ ਹਾਂ, ਉਸਦੇ ਹੱਲ ਲਈ ਸਾਨੂੰ ਫਿਰ ਤੋਂ ਕੁਦਰਤ ਵੱਲ ਪਰਤਣਾ ਪਵੇਗਾ।ਕੁਦਰਤ ਦਾ ਜਿਹੜਾ ਸਰੂਪ ਅਸੀਂ ਆਪਣੀਆਂ ਲਾਲਸਾਵਾਂ ਅਧੀਨ ਕਰੂਪ ਕੀਤਾ ਹੈ,ਉਹ ਕੁਦਰਤ ਨੂੰ ਵਾਪਸ ਕਰਨਾ ਪਵੇਗਾ। ਦਰਖ਼ਤਾਂ ਦਾ ,ਤਰੱਕੀ ਦੇ ਨਾਂ ਉੱਤੇ ਕਤਲੇਆਮ ਬੰਦ ਕਰਨਾ ਹੋਵੇਗਾ, ਉਹਨਾਂ ਦੀ ਲੋੜੀਂਦੀ ਮਾਤਰਾ ਹਰ ਹੀਲੇ ਸੁਨਿਸ਼ਚਿਤ ਕਰਨੀ ਹੋਵੇਗੀ, ਦਰਿਆਵਾਂ ਦੀ ਫ਼ਰਿਆਦ ਧਿਆਨ ਗੋਚਰੀ ਕਰਨੀ ਹੋਵੇਗੀ, ਉਹਨਾਂ ਦੀ ਬਣਤਰ,ਸਰੂਪ ਦੀ ਬਹਾਲੀ ਅਤੇ ਸੁਰੱਖਿਆ ਹਰ ਤਰ੍ਹਾਂ ਯਕੀਨੀ ਕਰਨੀ ਹੋਵੇਗੀ।

ਅਸੀਂ ਕੁਦਰਤ ਦਾ ਹਿੱਸਾ ਹਾਂ। ਕੁਦਰਤੀ ਪ੍ਰਬੰਧਾਂ ਵਿੱਚ ਸਾਡਾ ਅਹਿਮ ਯੋਗਦਾਨ ਅਤੇ ਜ਼ਿੰਮੇਵਾਰੀ ਹੈ ਕਿ ਅਸੀਂ ਆਪਣੀ ਚੇਤਨਤਾ ਸਦਕਾ ਕੁਦਰਤੀ ਪ੍ਰਬੰਧਾਂ ਦਾ ਸੰਤੁਲਨ ਕਾਇਮ ਰੱਖੀਏ।ਪਰ ਅੱਜ ਦਾ ਮਨੁੱਖ ਬਿਲਕੁਲ ਇਸ ਦੇ ਉਲਟ ਹੋ ਗਿਆ ਹੈ।

ਕੁਦਰਤ ਕੋਲ ਸਾਡੇ ਵਾਸਤੇ ਬਹੁਤ ਕੁਝ ਹੈ ਪਰ ਮਨੁੱਖੀ ਲਾਲਸਾ ਦੀ ਪੂਰਤੀ ਵਾਸਤੇ ਨਹੀਂ।

# ਨਾਨਕ ਧੰਨੁ ਸੁਹਾਗਣੀ ਜਿਨਿ ਸਹ ਨਾਲਿ ਪਿਆਰੁ


ਬੀਬੀ ਸਵਰਨ ਕੌਰ ਮੰਡੀ

ਬੀਬੀ ਸਵਰਨ ਕੌਰ ਸੁਪਤਨੀ ਹਰਬੰਸ ਸਿੰਘ B.A ਮੰਡੀ, ਹਿਮਾਚਲ ਪ੍ਰਦੇਸ਼ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਆਪਣੇ ਸੁਆਸਾਂ ਦੀ ਪੂੰਜੀ ਪੂਰੀ ਕਰਕੇ 12 ਜੁਲਾਈ 2023 ਦਿਨ ਵੀਰਵਾਰ ਤਕਰੀਬਨ 8 ਵਜੇ ਸ਼ਾਮ ਨੂੰ ਚਲਾਣਾ ਕਰ ਗਏ।

ਬੀਬੀ ਜੀ ਦਾ ਪੇਕਾ ਪਰਿਵਾਰ ਪਿਤਾ ਸਰਦਾਰਾ ਸਿੰਘ ਭੁਪਾਲ ਵਾਲੇ ਅਤੇ ਮਾਤਾ ਮਹਿੰਦਰ ਕੌਰ ਹੈ। ਬੀਬੀ ਜੀ ਦਾ ਜਨਮ ਮਨੀ ਮਾਜਰੇ ਹੋਇਆ। ਇਸ ਬੀਬੀ ਜੀ ਦੇ 4 ਭਰਾ 1 ਭੈਣ ਸੀ, ਜਿਹਦਾ ਅਗੋਂ 1 ਲੜਕਾ ਜੱਸਾ ਸਿੰਘ ਅਤੇ 3 ਲੜਕੀਆਂ ਜਗਦੀਪ ਕੌਰ, ਜਗਦੀਸ ਕੌਰ ਪ੍ਰਭਜੋਤ ਕੌਰ ਹਨ, ਜੋ ਮੰਡੀ ਵਿਖੇ ਹੀ ਰਹਿੰਦੇ ਹਨ। ਬੀਬੀ ਜੀ ਦਾ ਅਨੰਦ ਕਾਰਜ ਖੋਟਿਆਂ ਦੇ ਮੇਲੇ 3 ਜੂਨ ਸੰਨ 1963 ਨੂੰ ਹੋਇਆ ਸੀ। ਬੀਬੀ ਜੀ ਬੜੇ ਮਿਠ-ਬੋਲੜੇ, ਮਿਲਣ ਸੁਭਾਅ ਵਾਲੇ ਅਤੇ ਗੁਰ ਸਿਖੀ ਦੇ ਪੱਕੇ ਸਨ। ਸਤਿਗੁਰੂ ਜੀ ਤੇ ਪੂਰੀ ਸ਼ਰਧਾ ਰਖਦੇ ਸਨ। ਉਹਨਾਂ ਦੇ ਜਾਣ ਨਾਲ ਪਰਿਵਾਰ ਨੂੰ, ਸਾਧ ਸੰਗਤ ਨੂੰ ਬੜੀ ਘਾਟ ਪਈ ਹੈ। ਉਹਨਾ ਦਾ ਸਸਕਾਰ 13.7.2023 ਨੂੰ ਸਵੇਰੇ 11 ਵਜੇ ਹਨੁਮਾਨ ਘਾਟ 'ਤੇ ਕੀਤਾ ਗਿਆ। 14 ਤੇ 15 ਜੁਲਾਈ ਰਾਤ ਨੂੰ ਕਥਾ ਕਰਨ ਦੀ ਕਿਰਪਾ ਸੂਬਾ ਸਾਧਾ ਸਿੰਘ ਤੇ ਸੂਬਾ ਸੰਦੀਪ ਸਿੰਘ ਜੀ ਨੇ ਕੀਤੀ। 16 ਜੁਲਾਈ ਨੂੰ ਗੁਰਦੁਆਰਾ ਸਕੂਲ ਬਾਜਾਰ ਵਿਖੇ 1 ਤੋਂ 2.30 ਵਜੇ ਤਕ ਸੂਬਾ ਸੰਦੀਪ ਸਿੰਘ ਜੀ ਨੇ ਦੀਵਾਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਸੰਤ ਮਨਜੀਤ ਸਿੰਘ ਜੀ ਨੇ ਬੀਬੀ ਜੀ ਦੇ ਜੀਵਨ ਬਾਰੇ ਚਾਨਣਾ ਪਾਇਆ। ਉਪਰੰਤ ਪਾਠ ਦਾ ਭੋਗ ਪਾਇਆ ਗਿਆ। ਰਾਮਕਲੀ ਸਦ ਪੜ੍ਹਿਆ ਗਿਆ। ਪ੍ਰੋਗਰਾਮ ਉਪਰੰਤ ਬੀਬੀ ਜੀ ਵਾਸਤੇ ਆਤਮਕ ਸ਼ਾਂਤੀ ਦੀ ਅਰਦਾਸ ਸੂਬਾ ਸਾਧਾ ਸਿੰਘ ਜੀ ਨੇ ਕੀਤੀ। ਸਾਰੀ ਸੰਗਤ ਦੀ ਅਰਦਾਸ ਹੈ ਕਿ ਸਤਿਗੁਰੂ ਜੀ ਬੀਬੀ ਜੀ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ, ਪਿਛੇ ਸਾਰੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਪਰਿਵਾਰ ਵਲੋਂ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

**– ਸੂਬਾ ਸਾਧਾ ਸਿੰਘ ਮੰਡੀ**
**ਮੋਬਾ: 9816222694**

# ਨੈਸ਼ਨਲ ਓਪਨ ਸਕੂਲ ਦੇ 'ਖੇਤਰੀ ਡਾਇਰੈਕਟਰ' ਦੀ ਪ੍ਰੇਰਣਾ ਨਾਲ 83 ਸਾਲਾ ਬਜ਼ੁਰਗ ਨੇ 'ਪੰਜਾਬੀ ਭਾਸ਼ਾ' ਦੀ ਪ੍ਰੀਖਿਆ ਲਈ 'ਓਪਨ ਸਕੂਲ' ਵਿਚ ਲਿਆ ਦਾਖ਼ਲਾ


ਸ੍ਰ. ਗੁਰਦੇਵ ਸਿੰਘ

ਰਾਸ਼ਟਰੀ ਮੁਕਤ ਸਕੂਲੀ ਸਿੱਖਿਆ (ਐਨ.ਆਈ.ਓ.ਐੱਸ.) ਦੇ ਖੇਤਰੀ ਦਫ਼ਤਰ ਚੰਡੀਗੜ੍ਹ ਵਿੱਚ ਆਪਣੀ ਤਾਇਨਾਤੀ ਦੌਰਾਨ ਖੇਤਰੀ ਡਾਇਰੈਕਟਰ ਸ. ਗੁਰਦੇਵ ਸਿੰਘ ਦੀ ਪ੍ਰੇਰਨਾ ਨਾਲ 83 ਸਾਲਾ ਬਜ਼ੁਰਗ ਸ੍ਰ. ਗੁਰਦੇਵ ਸਿੰਘ ਸਪੁੱਤਰ ਸ. ਚੇਤ ਸਿੰਘ ਨੇ ਨੈਸ਼ਨਲ ਓਪਨ ਸਕੂਲ ਦੇ ਸੈਕੰਡਰੀ ਕੋਰਸ ਵਿੱਚ ਪੰਜਾਬੀ ਵਿਸ਼ੇ ਦੀ ਪੜ੍ਹਾਈ ਲਈ ਦਾਖ਼ਲਾ ਲਿਆ। ਸ. ਗੁਰਦੇਵ ਸਿੰਘ 1999 ਵਿੱਚ ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ ਚੰਡੀਗੜ੍ਹ ਵਿੱਚ ਪ੍ਰਸ਼ਾਸਕੀ ਸੇਵਾਵਾਂ ਤੋਂ ਰਿਟਾਇਰ ਹੋ ਚੁੱਕੇ ਹਨ। ਉਹਨਾਂ ਨੇ ਦੱਸਿਆ ਕਿ ਆਪਣੀ ਵਿੱਦਿਅਕ ਯੋਗਤਾ ਵਿੱਚ ਕਦੀ ਪੰਜਾਬੀ ਵਿਸ਼ੇ ਨੂੰ ਪੜ੍ਹਨ ਦਾ ਮੌਕਾ ਨਹੀਂ ਮਿਲਿਆ।

ਜਿਸ ਗੱਲ ਦੀ ਕਮੀ ਉਹਨਾਂ ਨੂੰ ਹਮੇਸ਼ਾ ਹੁੰਦੀ ਰਹੀ। ਲੇਕਿਨ ਜਦੋਂ ਖੇਤਰੀ ਡਾਇਰੈਕਟਰ ਗੁਰਦੇਵ ਸਿੰਘ ਦੇ ਉਹ ਸੰਪਰਕ ਵਿੱਚ ਆਏ ਤੇ ਉਹਨਾਂ ਨੇ ਗੁਰਦੇਵ ਸਿੰਘ ਹੋਰਾਂ ਨੂੰ ਵਿਦਿਆਰਥੀ ਵਜੋਂ ਰਾਸ਼ਟਰੀ ਮੁਕਤ ਸਕੂਲੀ ਸਿੱਖਿਆ ਸੰਸਥਾ ਵਿੱਚ ਰਜਿਸਟਰਡ ਹੋ ਕੇ ਸਿਰਫ਼ ਪੰਜਾਬੀ ਵਿਸ਼ੇ ਦੀ ਪ੍ਰੀਖਿਆ ਦੇਣ ਦੀ ਸਹੂਲਤ ਅਤੇ ਵਿਸ਼ੇ ਸੰਬੰਧੀ ਦੱਸਿਆ ਕਿ ਨੈਸ਼ਨਲ ਓਪਨ ਸਕੂਲ ਵੱਲੋਂ ਆਪਣੇ ਇਥੇ ਰਜਿਸਟਰਡ ਹੋਣ ਵਾਲੇ ਵਿਦਿਆਰਥੀ ਨੂੰ 'ਮੁਕਤ ਵਿੱਦਿਆ ਵਾਣੀ' ਪ੍ਰੋਗਰਾਮ ਦੀ ਸਹੂਲਤ ਦਿੱਤੀ ਜਾਂਦੀ ਹੈ ਤੇ ਉਥੇ ਸਟੂਡੀਓ ਵਿੱਚ ਆਏ ਹੋਏ ਪੰਜਾਬੀ ਵਿਸ਼ੇ ਦੇ ਮਾਹਿਰਾਂ ਵੱਲੋਂ ਵਿਦਿਆਰਥੀਆਂ ਦੇ ਸ਼ੰਕਿਆਂ ਨੂੰ ਦੂਰ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਵਿਦਿਆਰਥੀਆਂ ਨੂੰ ਪ੍ਰੀਖਿਆ ਸੰਬੰਧੀ ਨੁਕਤਿਆਂ ਬਾਰੇ ਦੱਸਿਆ ਜਾਂਦਾ ਹੈ ਤਾਂ ਕਿ ਵਿਦਿਆਰਥੀ ਆਪਣੇ ਵਿਸ਼ੇ ਦੀ ਤਿਆਰੀ ਚੰਗੇ ਢੰਗ ਨਾਲ ਕਰ ਸਕਣ। ਇਸ ਤੋਂ ਇਲਾਵਾ ਨੈਸ਼ਨਲ ਓਪਨ ਸਕੂਲ ਵੱਲੋਂ ਵਿਦਿਆਰਥੀ ਨੂੰ ਪੰਜਾਬੀ ਵਿਸ਼ੇ ਦੀ ਜਿਹੜੀ ਪੁਸਤਕ ਪੜ੍ਹਨ ਲਈ ਦਿੱਤੀ ਜਾਂਦੀ ਹੈ ਉਸ ਵਿੱਚ ਪੰਜਾਬੀ ਭਾਸ਼ਾ ਦੀ ਮੁੱਢਲੀ ਜਾਣਕਾਰੀ ਦੇ ਨਾਲ-ਨਾਲ ਵਿਆਕਰਨ, ਕਵਿਤਾਵਾਂ, ਕਹਾਣੀਆਂ, ਵਾਰਤਕ, ਇਕਾਂਗੀ, ਲੇਖ-ਪੱਤਰ ਅਤੇ ਨਮੂਨੇ ਦੇ ਪ੍ਰਸ਼ਨ-ਪੱਤਰ ਤੇ ਸਿਲੇਬਸ ਦੀ ਵੀ ਜਾਣਕਾਰੀ ਦਿੱਤੀ ਹੋਈ ਹੈ ਤਾਂ ਬਜ਼ੁਰਗ ਸ. ਗੁਰਦੇਵ ਸਿੰਘ ਹੋਰਾਂ ਨੂੰ ਇੰਜ ਲੱਗਿਆ ਜਿਵੇਂ ਉਹਨਾਂ ਦੀ ਉਮੀਦਾਂ ਨੂੰ ਬੂਰ ਪੈ ਗਿਆ ਹੋਵੇ। ਉਹਨਾਂ ਵੱਲੋਂ ਝੱਟ ਆਪਣਾ ਦਾਖ਼ਲਾ ਰਾਸ਼ਟਰੀ ਸਕੂਲੀ ਸਿੱਖਿਆ ਸੰਸਥਾ ਦੇ ਵਿੱਚ ਕਰਾ ਦਿੱਤਾ ਗਿਆ। ਰਾਸ਼ਟਰੀ ਮੁਕਤ ਸਕੂਲੀ ਸਿੱਖਿਆ ਸੰਸਥਾ ਲਈ ਇਹ ਬਹੁਤ ਹੀ ਮਾਣ ਵਾਲੀ ਗੱਲ ਹੈ ਕਿ ਏਨੀ ਵੱਡੀ ਉਮਰ ਦਾ ਵਿਦਿਆਰਥੀ ਉਹਨਾਂ ਦੇ ਇਥੇ ਰਜਿਸਟਰਡ ਹੋ ਕੇ ਪੰਜਾਬੀ ਵਿਸ਼ੇ ਦੀ ਪ੍ਰੀਖਿਆ ਦੇਣ ਲਈ ਅੱਗੇ ਆਇਆ ਹੈ। ਜ਼ਿਕਰ ਯੋਗ ਗੱਲ ਹੈ ਕਿ ਖੇਤਰੀ ਡਾਇਰੈਕਟਰ ਸ. ਗੁਰਦੇਵ ਸਿੰਘ ਜੋ ਕਿ ਭਾਸ਼ਾ ਪ੍ਰੇਮੀ ਹਨ ਵੱਲੋਂ ਸਮੇਂ-ਸਮੇਂ ਤੇ ਭਾਰਤੀ ਭਾਸ਼ਾਵਾਂ ਨੂੰ ਹੁੰਗਾਰਾ ਦਿੱਤਾ ਜਾਂਦਾ ਰਿਹਾ ਹੈ। ਦੱਖਣੀ ਸੂਬੇ ਵਿੱਚ ਆਪਣੀ ਤਾਇਨਾਤੀ ਦੌਰਾਨ ਉਹਨਾਂ ਵੱਲੋਂ ਉਸ ਪ੍ਰਦੇਸ਼ ਦੀ ਖੇਤਰੀ ਭਾਸ਼ਾ ਨੂੰ ਬੜ੍ਹਾਵਾ ਦੇਣ ਲਈ ਨਿਜੀ ਤੌਰ ਤੇ ਪਹਿਲ ਕਦਮੀ ਕੀਤੀ ਸੀ ਜਿਸ ਦੀ ਸ਼ਲਾਘਾ ਪ੍ਰਦੇਸ਼ ਦੇ ਲੋਕਾਂ ਵੱਲੋਂ ਕੀਤੀ ਗਈ ਸੀ। ਹੁਣ ਜਦੋਂ ਉਹਨਾਂ ਦੀ ਤਾਇਨਾਤੀ 'ਚੰਡੀਗੜ੍ਹ ਖੇਤਰ' ਵਿੱਚ ਹੋਈ ਤਾਂ ਉਹਨਾਂ ਨੇ ਪੰਜਾਬੀ ਭਾਸ਼ਾ ਲਈ ਨਵੀਂ ਪਹਿਲਕਦਮੀ ਕਰਦੇ ਹੋਏ ਰਾਸ਼ਟਰੀ ਮੁਕਤ ਸਕੂਲੀ ਸਿੱਖਿਆ ਸੰਸਥਾ ਵਿੱਚ ਏਨੀ ਵੱਡੀ ਉਮਰ ਦੇ ਵਿਦਿਆਰਥੀ ਨੂੰ ਦਾਖ਼ਲਾ ਕਰਾ ਕੇ ਮੀਲ ਪੱਥਰ ਦਾ ਕੰਮ ਕੀਤਾ। ਦਿੱਲੀ ਦੀ ਸੰਸਥਾ ਪੰਜਾਬੀ ਹੈਲਪ ਲਾਈਨ ਦੇ ਆਗੂ ਸ. ਪ੍ਰਕਾਸ਼ ਸਿੰਘ ਗਿੱਲ ਨੇ ਖੇਤਰੀ ਡਾਇਰੈਕਟਰ ਸ. ਗੁਰਦੇਵ ਸਿੰਘ ਦੇ ਯਤਨਾਂ ਦੀ ਭਰਪੂਰ ਸ਼ਲਾਘਾ ਕਰਦੇ ਹੋਏ ਉਹਨਾਂ ਨੂੰ ਵਧਾਈ ਦਿੱਤੀ ਕਿ ਉਹਨਾਂ ਦੀ ਪ੍ਰੇਰਨਾ ਅਤੇ ਨਿਜੀ ਪਹਿਲ ਕਦਮੀ ਕਰਕੇ ਏਨੀ ਵੱਡੀ ਉਮਰ ਦਾ ਵਿਦਿਆਰਥੀ ਰਾਸ਼ਟਰੀ ਮੁਕਤ ਸਕੂਲੀ ਸਿੱਖਿਆ ਸੰਸਥਾ ਵਿੱਚ ਰਜਿਸਟਰਡ ਹੋ ਕੇ ਪੰਜਾਬੀ ਵਿਸ਼ੇ ਦੀ ਪ੍ਰੀਖਿਆ ਦੇਣ ਲਈ ਅੱਗੇ ਆਇਆ ਹੈ।

–ਅਮਰ ਭਾਰਤੀ



# ਪੰਜਾਬੀ ਸੂਬਾ ਤੇ ਅਸੀਂ ਪੰਜਾਬੀ

(ਭਾਰਤ ਦੀ ਰਾਜਧਾਨੀ ਦਿੱਲੀ ਵਿਚ ਕਿਸੇ ਸਮੇਂ ਪੰਜਾਬੀ ਭਾਸ਼ਾ ਵਿਚ ਛੱਪਣ ਵਾਲਾ ਇਕੋ ਇਕ ਰੋਜ਼ਾਨਾ ਅਖਬਾਰ ਸੀ–'ਨਵਾਂ ਹਿੰਦੁਸਤਾਨ'। ਜਿਸਦੇ ਮੁਖ ਸੰਪਾਦਕੀ ਲੇਖਕ ਸਨ ਸਾਡੇ ਮਾਣਯੋਗ ਚਾਚਾ ਜੀ ਡਾ. ਅਮਰ ਭਾਰਤੀ। ਸਾਲ–1965–66 ਵਿਚ ਪੰਜਾਬ ਦੀ ਸਿਆਸਤ ਨੇ 'ਪੰਜਾਬੀ ਸੂਬਾ' ਦੇ ਸੰਦਰਭ ਵਿਚ ਜਿਹੜੇ ਪੈਂਤੜੇ ਦਿਖਾਏ ਉਨ੍ਹਾਂ ਪੈਂਤੜਿਆਂ ਨੂੰ ਡਾ. ਅਮਰ ਭਾਰਤੀ ਨੇ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਅਤੇ ਧਾਰਮਕ ਸਹਿਹੋਂਦ ਨੂੰ ਖਤਰਾ ਦਸਦਿਆਂ ਕਈ ਇਕ ਸੰਪਾਦਕੀ ਲੇਖ ਲੜੀ ਰੂਪ ਵਿਚ ਰੋਜ਼ਨਾ 'ਨਵਾਂ ਹਿੰਦੁਸਤਾਨ' ਵਿਚ ਪ੍ਰਕਾਸ਼ਤ ਕੀਤੇ ਸਨ। ਉਹਨਾ ਸੰਪਾਦਕੀ ਲੇਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਕਿਤਾਬਚੇ ਰੂਪ ਵਿਚ ਵੀ ਸੰਗ੍ਰਹਿ ਕੀਤਾ ਗਿਆ ਸੀ। ਇਹਨਾ ਦਿਨਾਂ ਵਿਚ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਕੁਝ ਉਹੋ ਜਿਹੀ ਸਿਆਸਤ ਪੰਜਾਬ ਅਤੇ ਹਰਿਆਣਾ ਵਿਚ ਭਖੀ ਹੋਈ ਹੈ। ਸੋ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਵਾਸਤੇ ਉਸ ਸਮੇਂ ਪ੍ਰਕਾਸ਼ਤ ਹੋਏ ਸੰਪਾਦਕੀ ਲੇਖਾਂ ਨੂੰ ਮੁੜ ਲੜੀਵਾਰ ਪ੍ਰਕਾਸ਼ਤ ਕਰਨ ਜਾ ਰਹੇ ਹਾਂ। ਤਾਕਿ ਸਾਡੇ ਸਿਆਸੀ ਲੀਡਰ ਬੀਤੇ ਇਤਿਹਾਸ ਦਾ ਸ਼ੀਸ਼ਾ ਨਾਲੋ–ਨਾਲ ਦੇਖ ਸਕਣ ਅਤੇ 'ਵਰਤਮਾਨ ਹਿੰਦੁਸਤਾਨ' ਦੇ ਪਾਠਕ ਵੀ ਜਾਣੂ ਹੋ ਸਕਣ –ਸਰਬ ਸ਼ਕਤੀਮਾਨ)

## ਅਕਾਲੀਆਂ ਦੀ ਦੂਜੀ ਵਾਰੀ ਨਾਂਹ

(5ਨਵੰਬਰ 1965)

ਪਿਛਲੀ ਵਾਰੀ ਜਦੋਂ ਅਕਾਲੀਆਂ ਨੇ ਪੰਜਾਬੀ ਸੂਬੇ ਲਈ ਮੋਰਚਾ ਲਗਾਇਆ ਸੀ–ਤਾਂ ਭਾਰਤ ਸਰਕਾਰ ਨੇ ਉਨ੍ਹਾਂ ਦੀ ਗੱਲ ਸੁਣਨ–ਸਮਝਣ ਲਈ ਦਾਸ ਕਮਿਸ਼ਨ ਬਿਠਾਇਆ। ਉਸ ਕਮਿਸ਼ਨ ਸਾਹਮਣੇ ਡਾ. ਗੋਪਾਲ ਸਿੰਘ ਦਰਦੀ ਰਾਹੀਂ ਕਾਂਗਰਸੀ ਸਿੱਖਾਂ ਨੇ ਪੰਜਾਬੀ ਸੂਬੇ ਦੇ ਖ਼ਿਲਾਫ ਆਪਣਾ ਪੱਖ ਤਾਂ ਪੇਸ਼ ਕੀਤਾ, ਪਰ ਅਕਾਲੀਆਂ ਵਲੋਂ ਕੋਈ ਵੀ ਦਾਸ ਕਮਿਸ਼ਨ ਸਾਹਮਣੇ ਆਪਨੀ ਗੱਲ ਦੱਸਣ ਲਈ ਨਾ ਗਿਆ ਅਤੇ ਗੱਲ ਮੁਕ ਗਈ।

ਹੁਣ ਫਿਰ ਭਾਰਤ ਸਰਕਾਰ ਨੇ ਪੰਜਾਬੀ ਸੂਬੇ ਬਾਰੇ ਵਜ਼ਾਰਤੀ ਤੇ ਪਾਰਲੀਮੈਂਟਰੀ ਕਮੇਟੀਆਂ ਬਣਾਈਆ ਹਨ। ਪਾਰਲੀਮੈਂਟਰੀ ਕਮੇਟੀ ਦੇ ਤਾਂ ਪਰਧਾਨ ਵੀ ਸ੍ਰ. ਹੁਕਮ ਸਿੰਘ ਹਨ। ਇਹ ਕਮੇਟੀ ਪੰਜਾਬੀ ਸੂਬੇ ਨਾਲ ਸੰਬੰਧਤ ਸਭ ਧਿਰਾਂ ਨੂੰ ਆਪਣੀ ਆਪਣੀ ਗੱਲ ਆਖਣ ਲਈ ਬੁਲਾ ਰਹੀ ਹੈ।– ਪਰ ਇਸ ਵਾਰੀ ਵੀ ਪੰਜਾਬੀ ਸੂਬਾ ਮੰਗਣ ਵਾਲੀਆਂ ਮੁਖੀ ਧਿਰਾਂ ਇਸ ਕਮੇਟੀ ਸਾਹਮਣੇ ਕੋਈ ਗੱਲ ਨਹੀਂ ਰੱਖ ਰਹੀਆਂ। ਨਾ ਸੰਤ ਫਤੇਹ ਸਿੰਘ ਜੀ ਦਾ ਅਕਾਲੀ ਦਲ ਅਤੇ ਨਾ ਹੀ ਅਕਾਲੀਆਂ ਦਾ ਸਦੀਵੀ ਸੰਗੀ ਕਮਿਊਨਿਸਟ ਦਲ। ਕਾਂਗਰਸ ਵਲੋਂ ਤੇ ਹੋਰ ਕਈ ਧਿਰਾਂ ਵਲੋਂ ਇਸ ਕਮੇਟੀ ਸਾਹਮਣੇ ਪੰਜ ਨਵੰਬਰ ਤਕ ਆਪਣਾ ਆਪਣਾ ਪੱਖ ਰੱਖ ਦਿੱਤਾ ਜਾਵੇਗਾ।

ਹੁਣ ਸਵਾਲ ਇਹ ਹੈ ਕਿ ਪੰਜਾਬੀ ਸੂਬਾ ਮੰਗਣ ਵਾਲੀਆਂ ਮੁਖੀ ਧਿਰਾਂ ਹੀ ਜੇ ਪੰਜਾਬੀ ਸੂਬੇ ਦੇ ਸਵਾਲ ਨਾਲ ਸਬੰਧਤ ਕੇਮਟੀ ਨੂੰ ਨਾ ਦੱਸਣ ਕਿ ਉਹ ਕੀ ਚਾਹੁੰਦੀਆਂ ਤੇ ਕੀ ਮੰਗਦੀਆਂ ਹਨ ਤਾਂ ਜ਼ਰੂਰ ਕੋਈ ਕਸਰ ਵਾਲੀ ਗੱਲ ਹੈ। ਅਤੇ ਕਸਰ ਵਾਲੀ ਗੱਲ ਵੀ ਕੋਈ ਲੁਕੀ ਹੋਈ ਨਹੀਂ। ਪਰਧਾਨ ਮੰਤਰੀ ਸ਼ਾਸਤਰੀ ਜੀ ਨੇ ਕਲਕੱਤੇ ਵਿਚ ਪੰਜਾਬੀ ਸੂਬੇ ਬਾਰੇ ਸਵਾਲਾਂ ਦਾ ਜਵਾਬ ਦੇਂਦਿਆਂ ਜਿਸ ਤਰ੍ਹਾਂ ਸੰਤ ਫ਼ਤੇਹ ਸਿੰਘ ਜੀ ਦੇ ਨਾਮ ਇਕ ਗੱਲ ਜੋੜ ਦਿਤੀ ਹੈ ਉਸ ਨੇ ਸੰਤ ਜੀ ਦੇ ਸਾਹਮਣੇ ਇਕ ਵਡੀ ਮੁਸ਼ਕਿਲ ਖੜੀ ਕਰ ਦਿਤੀ ਹੈ।

ਸ਼ਾਸਤਰੀ ਜੀ ਨੇ ਕਿਹਾ ਹੈ ਕਿ ਸੰਤ ਫ਼ਤੇਹ ਸਿੰਘ ਜੀ ਨੇ ਉਨ੍ਹਾਂ ਨੂੰ ਯਕੀਨ ਦਿਵਾਇਆ ਹੈ ਕਿ ਉਨ੍ਹਾਂ ਦੀ ਪੰਜਾਬੀ ਸੂਬੇ ਦੀ ਮੰਗ ਫਿਰਕੂ ਨਹੀਂ। ਉਹ ਭਾਸ਼ਾ ਦੇ ਆਧਾਰ ਉਤੇ ਹੈ।

ਇਸ ਤੋਂ ਬਾਅਦ ਸੰਤ ਜੀ ਲਈ ਸੂਬੇ ਸਬੰਧੀ ਕਮੇਟੀ ਸਾਹਮਣੇ ਸਿਖ ਬਹੁਗਿਣਤੀ ਵਾਲੇ ਸੂਬੇ ਦੀ ਗੱਲ ਰੱਖਣੀ ਸੰਭਵ ਨਹੀਂ ਰਹੀ, ਜਦੋਂ ਕਿ ਉਨ੍ਹਾਂ ਦੀ ਸਾਰੀ ਲੜਾਈ ਏਸੇ ਤਰ੍ਹਾਂ ਦੇ ਸੂਬੇ ਲਈ ਹੈ। ਸੋ ਇਸ ਨਾਲੋਂ ਉਨ੍ਹਾਂ ਨੇ ਇਹੋ ਹੀ ਵਧੇਰੇ ਮੁਨਾਸਿਬ ਸਮਝਿਆ ਹੈ ਕਿ ਕਮੇਟੀ ਦੇ ਸਾਹਮਣੇ ਕੁਝ ਨਾ ਆਖਿਆ ਮੰਨਿਆ ਜਾਵੇ।

ਸੂਬੇ ਬਾਰੇ ਸਰਕਾਰੀ ਕਮੇਟੀ ਜੇ ਸੂਬੇ ਨਾਲ ਸੰਬੰਧਤ ਸਾਰੀਆਂ ਧਿਰਾਂ, ਕਾਂਗਰਸ, ਹਿੰਦੂ, ਪੰਜਾਬੀ ਬੋਲਦੇ ਪਹਾੜੀ ਖੇਤਰਾਂ ਪੰਜਾਬੀ ਦੀ ਉਪ ਭਾਖਾ ਬਾਂਗਰੂ ਵਾਲੇ ਹਰਿਆਣੇ ਦੇ ਨੁਮਾਇੰਦਿਆਂ ਦੀਆਂ ਗੱਲਾਂ ਸੁਣਕੇ ਤੇ 1955 ਵਿਚ ਦਿਤੇ ਭਾਸ਼ਾ ਕਮਿਸ਼ਨ ਦੇ ਫੈਸਲੇ ਅਨੁਸਾਰ ਪੰਜਾਬੀ ਸੂਬੇ ਦੀ ਭਾਸ਼ਾਈ ਆਧਾਰ ਉਤੇ ਰਚਨਾ ਲਈ ਤਿਆਰ ਹੋ ਜਾਵੇ ਤਾਂ ਉਸ ਨੂੰ ਮੰਨਣ ਤੋਂ ਇਨਕਾਰ ਕਰਨ ਦੀ ਗੁੰਜਾਇਸ਼ ਰੱਖ ਲਈ ਜਾਵੇ।

ਪੰਜਾਬੀ ਸੂਬੇ ਦੇ ਸੁਵਾਲ ਨੂੰ ਜੇ ਮਜ਼ਹਬੀ ਆਧਾਰ ਉਤੇ ਨਾ ਲਿਆ ਜਾਵੇ, ਹਿੰਦੂ ਤੇ ਸਿਖ ਫ਼ੀ ਸਦੀਆਂ ਦੀ ਗਿਣਤੀ ਜੇ ਨਾ ਕੀਤੀ ਜਾਵੇ ਤਾਂ ਲਾਜ਼ਮੀ ਤੌਰ ਤੇ ਪੰਜਾਬੀ ਸੂਬੇ ਦੀਆਂ ਹੱਦਾਂ ਉਹ ਮੰਨਣੀਆਂ ਪੈਣਗੀਆਂ ਜਿੰਨ੍ਹਾਂ ਵਿਚ ਸਿੱਖਾਂ ਦੀ ਬਹੁ ਗਿਣਤੀ ਨਹੀਂ ਸਗੋਂ ਪੰਜਾਬੀ ਭਾਸ਼ਾ ਬੋਲਣ ਵਾਲਿਆਂ ਦੀ ਬਹੁਗਿਣਤੀ ਹੋਵੇਗੀ।

ਇਹ ਤਾਂ ਰਹੀ ਸੰਤ ਜੀ ਦੇ ਅਕਾਲੀ ਦਲ ਦੀ ਗੱਲ।

ਜਲੰਧਰ ਦਾ ਅਖਬਾਰ 'ਅਜੀਤ' ਇਸ ਗੱਲ ਦਾ ਐਲਾਨ ਕਰ ਚੁਕਾ ਹੈ ਕਿ ਹਰਿਆਣਾ ਦੀ ਮੂਲ ਭਾਸ਼ਾ ਬਾਂਗਰੂ ਪੰਜਾਬੀ ਦੀ ਹੀ ਇਕ ਉਪ ਭਾਸ਼ਾ ਹੈ ਅਤੇ ਜੇ ਉਹ ਛੋਟੇ ਪੰਜਾਬੀ ਸੂਬੇ ਦਾ ਹਮਾਇਤੀ ਹੈ ਤਾਂ ਇਸ ਕਰਕੇ ਕਿ ਹਰਿਆਣਾ ਦੇ ਹਿੰਦੂ ਆਰੀਯਾ ਸਮਾਜੀਆਂ ਦੇ ਅਸਰ ਹੇਠ ਪੰਜਾਬੀ ਜਾਂ ਬਾਂਗਰੂ ਨੂੰ ਆਪਣੀ ਭਾਸ਼ਾ ਨਹੀਂ ਮੰਨਦੇ। 'ਅਜੀਤ' ਦੀ ਤਜਵੀਜ਼ ਵਾਲਾ ਸੂਬਾ ਉਹ ਹੋਣਾ ਚਾਹੀਦਾ ਹੈ ਜਿਸ ਵਿਚ ਸਿੱਖਾਂ ਦੀ ਗਿਣਤੀ ਪਚਵੰਜਾ ਫੀ ਸਦੀ ਹੋਵੇ।

ਇਸ ਦਾ ਅਰਥ ਇਹ ਹੋਇਆ ਕਿ 'ਅਜੀਤ' ਦੀ ਮੰਗ ਆਰੀਯਾ ਸਮਾਜੀਆਂ ਦੀ ਫਿਰਕਾ ਪ੍ਰਸਤੀ ਤੋਂ ਪ੍ਰਭਾਵਤ ਹੋ ਕੇ ਉਸ ਸੂਬੇ ਦੀ ਬਣ ਗਈ ਜਿਸ ਨੂੰ ਭਾਸ਼ਾਈ ਆਧਾਰ ਵਾਲਾ ਸੂਬਾ ਕੋਈ ਨਹੀਂ ਆਖ ਸਕਦਾ ਤੇ ਜਿਹੜਾ ਸ਼ਾਸਤਰੀ ਜੀ ਦੀ ਘਸ–ਵੱਟੀ ਉਤੇ ਕਿਸੇ ਤਰ੍ਹਾਂ ਵੀ ਪੂਰਾ ਨਹੀਂ ਉਤਰਦਾ।

ਕਮਿਊਨਿਸਟ ਪਾਰਟੀ ਦਾ ਪੰਜਾਬੀ ਸੂਬੇ ਬਾਰੇ ਆਪਣਾ ਕੋਈ ਸਟੈਂਡ ਹੀ ਨਹੀਂ। ਇਸ ਪਾਰਟੀ ਦਾ ਅਖਬਾਰ ਅੱਜ ਕਲ ਸੰਤ ਫਤੇਹ ਸਿੰਘ ਜੀ ਦੇ ਬਚਨਾਂ ਦਾ ਪਰਚਾਰ ਹੀ ਕਰਦਾ ਹੈ ਤੇ ਉਨ੍ਹਾਂ ਦੇ ਮਰਨ ਵਰਤੀ ਦੀ ਹੀ ਧੌਂਸ ਵਿਖਾਉਂਦਾ ਹੈ। ਇਸ ਦੇ ਮੁਕਾਬਲੇ ਵਿਚ ਕਮਿਊਨਿਸਟ ਪਾਰਟੀ ਦੇ ਗਰਮ ਧੜੇ ਦੇ ਅਖ਼ਬਾਰ 'ਦੇਸ਼ ਭਗਤ ਯਾਦਾਂ' ਦੇ ਨਵੰਬਰ ਅੰਕ ਵਿਚ ਡਾਕਟਰ ਬਿਕਰਮ ਸਿੰਘ ਨੇ ਪੰਜਾਬੀ ਸੂਬੇ ਬਾਰੇ ਜਿਹੜਾ ਲੇਖ ਲਿਖਿਆ ਹੈ

ਉਸ ਦੇ ਕੁਝ ਅੰਸ਼ ਭਾਸ਼ਾਈ ਆਧਾਰ ਉਤੇ ਸੂਬੇ ਦੀ ਰਚਨਾ ਬਾਰੇ ਬਹੁਤ ਹੱਦ ਤਕ ਸਹੀ ਨਿਰਣਾ ਦੇਂਦੇ ਹਨ। ਡਾਕਟਰ ਸਾਹਿਬ ਲਿਖਦੇ ਹਨ –

ਵਿਗਿਆਨਕ ਢੰਗ ਲਾਲ ਵੇਖਿਆ ਜਾਵੇ ਤਾਂ ਪੰਜਾਬੀ ਬੋਲੀ ਦੀ ਹੱਦ ਲਹਿੰਦੇ ਵੱਲ ਸਿੰਧ ਦਰਿਆ, ਚੜ੍ਹਦੇ ਵੱਲ ਜਮਨਾ ਦਰਿਆ, ਉਤਰ ਵੱਲ ਪੀਰ ਪੰਜਾਲ ਤੇ ਸ਼ਿਵਾਲਕ ਦੀਆਂ ਪਹਾੜੀਆਂ ਤੇ ਦੱਖਣ ਵੱਲ ਗੰਗਾ ਨਗਰ ਦਾ ਮਾਰੂਥਲ ਹੈ। ਜਿਸ ਦਾ ਅੱਧਾ ਹਿੱਸਾ ਤੇ ਹੁਣ ਪਾਕਿਸਤਾਨ ਵਿਚ ਚਲਾ ਗਿਆ ਹੈ। ਬਾਕੀ ਦੇ ਪੰਜਾਬ ਵਿਚ ਡੋਗਰੀ ਬੋਲਣ ਵਾਲਾ ਜੰਮੂ ਦਾ ਇਲਾਕਾ ਪੰਜਾਬੀ ਪਹਾੜੀ ਬੋਲੀ ਦਾ ਹਿਮਾਚਲ ਪ੍ਰਦੇਸ਼, ਠੇਠ ਪੰਜਾਬੀ ਦਾ ਪੰਜਾਬ, ਬਾਗੜੀ (ਬਾਂਗਰੂ) ਬੋਲੀ ਦਾ ਹਰਿਆਣਾ ਤੇ ਪੰਜਾਬੀ ਬੋਲੀ ਵਾਲਾ ਖੇਤਰ ਸ਼ਾਮਲ ਹੋਣਗੇ। ਹਿਮਾਚਲ ਪ੍ਰਦੇਸ਼ ਦੇ ਆਕਲੀ ਬਿਲਾਸਪੁਰ ਵਿਚ ਗੱਦੀ ਆਦਿ ਪਹਾੜੀ ਬੋਲੀਆਂ ਬੋਲੀਆਂ ਜਾਂਦੀਆਂ ਹਨ।ਜਿਹੜੀਆਂ ਪੰਜਾਬੀ ਨਾਲ ਮਿਲਦੀਆਂ ਹਨ। ਸਿਰਫ ਕਿੰਨੌਰ, ਪਾਂਗੀ ਤੇ ਤਿੱਬਤ ਨਾਲ ਲਗਦੇ ਹਿੱਸਿਆਂ ਦੀ ਬੋਲੀ ਵੱਖਰੀ ਹੈ। ਭਾਸ਼ਾਵਾਰ ਵੰਡ ਕਮਿਸ਼ਨ ਨੇ ਕਿਹਾ ਸੀ ਕਿ ਹਿਮਾਚਲ ਪ੍ਰਦੇਸ਼ ਨੂੰ ਪੰਜਾਬ ਨਾਲ ਮਿਲਾ ਦੇਣਾ ਠੀਕ ਹੋਵੇਗਾ ਪਰ ਉਹਨਾਂ ਦੀ ਇਹ ਰਾਇ ਨਾ ਮੰਨੀ ਗਈ। ਇਸ ਇਲਾਕੇ ਨੂੰ ਕੇਂਦਰ ਵਲੋਂ ਸਹਾਇਤਾ ਮਿਲਦੀ ਹੈ।

**ਹਰਿਆਣਾ**

''ਬਾਗੜੀ ਬਾਂਗੁਰੂ ਬੋਲਦੇ ਲੋਕ ਬਹੁਤਾ ਕਰਕੇ ਪਾਣੀਪਤ, ਹਿਸਾਰ, ਕਰਨਾਲ ਤੇ ਗੁੜਗਾਵਾਂ ਦੇ ਜ਼ਿਲਿਆ ਵਿਚ ਵਸਦੇ ਹਨ। ਇਥੇ ਠੇਠ ਪੰਜਾਬੀ ਬੋਲਣ ਵਾਲੇ ਵੀ ਦੇਸ਼ ਦੀ ਵੰਡ ਪਿਛੋਂ ਆ ਵਸੇ ਨੇ। ਪੰਜਾਬੀ ਬੋਲੀ ਦੇ ਵਿਰੋਧੀ ਇਹ ਜ਼ੋਰ ਦੇ ਰਹੇ ਹਨ ਕਿ ਇਸ ਹਿੱਸੇ ਨੂੰ ਜਾਂ ਤਾਂ ਦਿੱਲੀ ਨਾਲ ਮਿਲਾ ਦਿਤਾ ਜਾਵੇ ਜਾਂ ਉਤਰ ਪ੍ਰਦੇਸ਼ ਦੇ ਹੋਰ ਜ਼ਿਲਿਆਂ ਨੂੰ ਇਸ ਨਾਲ ਮਿਲਾ ਕੇ ਇਕ ਅੱਲਗ ਸੂਬਾ ਬਣਾ ਦਿਤਾ ਜਾਏ। ਜ਼ਿਲਾ ਮਹਿੰਦਰ ਗੜ੍ਹ ਤੇ ਹਿਸਾਰ ਦੇ ਕੁਝ ਹਿੱਸੇ ਬੋਲੀ ਤੇ ਸੰਸਕ੍ਰਿਤੀ ਦੇ ਅਧਾਰ ਨਾਲ ਰਾਜ ਸਥਾਨ ਨਾਲ ਮਿਲਦੇ ਜੁਲਦੇ ਹਨ।

**ਗੰਗਾ ਨਗਰ**

'ਇਹ ਰਾਜਸਥਾਨ ਦਾ ਜ਼ਿਲਾ ਹੈ। ਨਹਿਰਾਂ ਨਿਕਲਣ ਪਿਛੋਂ ਠੇਠ ਪੰਜਾਬੀ ਬੋਲਣ ਵਾਲੇ ਲੋਕ ਜਿਹਨਾ ਚੋਂ ਬਹੁਤਿਆਂ ਦੀ ਗਿਣਤੀ ਜਟ ਸਿੱਖਾਂ ਦੀ ਹੈ। ਉਪਰ ਲਿਖੀਆਂ ਗੱਲਾਂ ਦੇ ਅਧਾਰ ਤੇ ਪੰਜਾਬ ਦੀ ਮੁੜ ਕੇ ਵਿਉਂਹ ਬਨਾਉਣੀ ਬਣਦੀ ਹੈ। ਜਿਹੜੀ ਹੇਠ ਲਿਖੇ ਅਨੁਸਾਰ ਹੋ ਸਕਦੀ ਹੈ। ਪੰਜਾਬੀ ਬੋਲਣ ਵਾਲੇ ਇਲਾਕਿਆਂ ਨੂੰ ਇਕ ਥਾਂ ਰੱਖਕੇ ਪੰਜਾਬੀ ਸੂਬਾ ਬਣਾਇਆ ਜਾਵੇ ਜਿਸ ਦੀ ਕੰਮ ਕਾਰ ਦੀ ਬੋਲੀ ਪੰਜਾਬੀ ਹੋਵੇ। ਰਾਸ਼ਟਰੀ ਭਾਸ਼ਾ ਹਿੰਦੀ ਸਿੱਖਣੀ ਭੀ ਸਾਰੇ ਸਰਕਾਰੀ ਕਰਮਚਾਰੀਆਂ ਲਈ ਜ਼ਰੂਰੀ ਹੋਵੇ। ਸਕੂਲਾਂ ਕਾਲਜਾਂ ਵਿਚ ਪੰਜਾਬੀ ਤੇ ਹਿੰਦੀ ਦੋਹਾਂ ਦੀ ਪੜ੍ਹਾਈ ਜ਼ਰੂਰੀ ਹੋਵੇ। ਇਸ ਸੂਬੇ ਵਿਚ ਅੱਜ ਦਾ ਪੰਜਾਬ, ਜੰਮੂ ਹਿਮਾਚਲ ਪ੍ਰਦੇਸ਼, ਦਿੱਲੀ ਤੇ ਰਾਜਸਥਾਨ ਦਾ ਜ਼ਿਲਾ ਗੰਗਾ ਨਗਰ ਸ਼ਾਮਲ ਹੋਣਗੇ। ਮਹਿੰਦਰ ਗੜ੍ਹ, ਗੁੜ੍ਹਗਾਵਾਂ ਦੇ ਹਿਸਾਰ ਦੇ ਜ਼ਿਲਿਆਂ ਦੇ ਜਿਹਨਾਂ ਹਿੱਸਿਆਂ ਵਿਚ ਪੰਜਾਬੀ ਨਹੀਂ ਬੋਲੀ ਜਾਂਦੀ ਉਹ ਇਸ ਤੋਂ ਅਲੱਗ ਕਰਕੇ ਦੂਜੇ ਸੂਬਿਆਂ ਨਾਲ ਮਿਲਾ ਦੇਣੇ ਚਾਹੀਦੇ ਹਨ। ਹਿੰਦੀ ਤਿਬਤਨ-ਬੋਲੀ ਬੋਲਣ ਵਾਲੇ ਇਲਾਕਿਆਂ ਨੂੰ ਜੇ ਇਸ ਨਾਲ ਹੀ ਰੱਖਿਆ ਜਾਵੇ ਤਾਂ ਉਹਨਾਂ ਦੀ ਮਾਤਰੀ ਭਾਸ਼ਾ ਦੀ ਉਨਤੀ ਲਈ ਅਲੱਗ ਵਿਓਂਤਬੰਦੀ ਕੀਤੀ ਜਾਵੇ ਜਿਸ ਨਾਲ ਉਹਨਾਂ ਨੂੰ ਬੋਲੀ ਦੇ ਵਿਕਾਸ ਲਈ ਖਾਸ ਅਧਿਕਾਰ ਮਿਲ ਜਾਣ। ਇਸ ਇਲਾਕੇ ਨੂੰ ਕੇਂਦਰ ਦੇ ਸਿੱਧੇ ਅਧਿਕਾਰ ਹੇਠ ਵੀ ਲਿਆ ਜਾ ਸਕਦਾ ਹੈ। (2) ਜੇ ਖਾਸ ਕਾਰਨਾਂ ਕਰਕੇ ਜੰਮੂ ਤੇ ਦਿੱਲੀ ਨੂੰ ਉਪਰ ਦੱਸੇ ਸੂਬੇ ਨਾਲ ਨਹੀਂ ਮਿਲਾਇਆ ਜਾ ਸਕਦਾ ਤਾਂ ਬਾਕੀ ਦਾ ਰਹਿੰਦਾ ਹਿੱਸਾ ਭੀ ਸੰਯੁਕਤ ਪੰਜਾਬੀ ਸੂਬਾ ਬਣ ਜਾਵੇਗਾ।''

ਪੰਜ ਨਵੰਬਰ ਨੂੰ ਪੰਜਾਬੀ ਸੂਬੇ ਬਾਰੇ ਕਮੇਟੀ ਨੂੰ ਯਾਦਦਾਸ਼ਤਾਂ ਦੇਣ ਦਾ ਸਿਲਸਿਲਾ ਖਤਮ ਹੋ ਜਾਵੇਗਾ।ਸੱਤ ਨਵੰਬਰ ਨੂੰ ਚੰਡੀਗੜ੍ਹ ਵਿਚ ਪੰਜਾਬੀ ਸੂਬੇ ਦੀ ਹਮਾਇਤ ਵਿਚ ਕਨਵੈਨਸ਼ਨ ਹੋਵੇਗੀ।

ਅਸੀਂ ਇਸ ਕਨਵੈਨਸ਼ਨ ਦੀ ਉਸ ਕਾਰਵਾਈ ਨੂੰ ਬੜੀ ਦਿਲਚਸਪੀ ਨਾਲ ਉਡੀਕਾਂਗੇ ਜਿਸ ਵਿਚ ਉਸ ਕਨਵੈਨਸ਼ਨ 'ਚ ਹਿੱਸਾ ਲੈ ਰਹੇ ਅਕਾਲੀ ਤੇ ਕਮਿਊਨਿਸ਼ਟ ਪੰਜਾਬੀ ਸੂਬੇ ਦੀਆਂ ਜੁਗਰਾਫੀਆਈ ਹੱਦਾਂ ਬਾਰੇ ਆਪਣਾ ਆਪਣਾ ਫੈਸਲਾ ਦੱਸ ਕੇ ਇਹ ਸਿੱਧ ਕਰਨਗੇ ਕਿ ਸੂਬਾ ਮਜ਼ਹਬੀ ਆਧਾਰ ਉਤੇ ਨਹੀਂ ਭਸ਼ਾਈ ਆਧਾਰ ਉਤੇ ਮੰਗਿਆ ਜਾ ਰਿਹਾ ਹੈ।

# ਮੈਮੋਂਰੈਂਡਮਾਂ ਦੀ ਰੋਸ਼ਨੀ ਵਿਚ ਪੰਜਾਬੀ ਸੂਬਾ (7 ਨਵੰਬਰ 1965)

ਪੰਜਾਬੀ ਸੂਬੇ ਨਾਲ ਸੰਬੰਧਤ ਪਾਰਲੀਮੈਂਟਰੀ ਕਮੇਟੀ ਤੇ ਵਜ਼ਾਰਤੀ ਸਬ ਕਮੇਟੀ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਮੈਮੋਰੈਂਡਮ ਪੁਜੇ ਹਨ। ਇਨ੍ਹਾਂ ਵਿਚੋਂ ਕੁਝ ਮੈਮੋਰੈਂਡਮ ਜਿਹੜੇ ਅਖਬਾਰਾਂ ਵਿਚ ਆਏ ਹਨ ਧਿਆਨ ਖਿਚਣ ਵਾਲੇ ਹਨ। ਜੇ ਉਹਨਾਂ ਦੀ ਰੋਸ਼ਨੀ ਵਿਚ ਪੰਜਾਬੀ ਸੂਬੇ ਦੇ ਸਵਾਲ ਨੂੰ ਵੇਖਿਆ ਜਾਵੇ ਤਾਂ ਉਹ ਇਹੋ ਹੀ ਹੈ ਕਿ ਪੰਜਾਬੀ ਸੂਬੇ ਦੀ ਹਮਾਇਤ ਵਿਚ ਰਾਏ ਬਹੁਤ ਹੀ ਥੋੜ੍ਹੀ ਆਈ ਹੈ ਅਤੇ ਜਿਹੜੀ ਆਈ ਵੀ ਹੈ ਉਹ ਧੁੰਦਲੀ ਹੈ। ਉਸ ਦੇ ਮੁਕਾਬਲੇ ਵਿਚ ਵਿਰੋਧੀ ਰਾਏ ਬਹੁਤ ਜਿਆਦਾ ਹੈ ਤੇ ਲਗਭਗ ਇਕ ਦੂਜੇ ਦੀ ਪੂਰਕ ਹੈ।

ਪੰਜਾਬੀ ਸੂਬੇ ਦੀ ਮੁਖ ਧਿਰ ਸੰਤ ਫਤੇਹ ਸਿੰਘ ਜੀ ਦੀ ਅਕਾਲੀ ਪਾਰਟੀ ਹੈ। ਉਸ ਪਾਰਟੀ ਨੇ ਮੈਮੋਰੈਂਡਮ ਦੇਣ ਦੀ ਲੋੜ ਹੀ ਨਹੀਂ ਸਮਝੀ। ਉਸਦੀ ਹਮਾਇਤ ਵਿਚ ਹੈ ਕਮਿਊਨਿਸਟ ਪਾਰਟੀ। ਉਸ ਨੇ ਐਨ ਅੰਤਿਮ ਸਮੇਂ ਮੈਮੋਰੈਂਡਮ ਦੇਣ ਦਾ ਫੈਸਲਾ ਕੀਤਾ ਤੇ ਜੋ ਆਖਿਆ ਹੈ ਉਸ ਤੋਂ ਉਹਨਾਂ ਦੀ ਦੁਚਿਤੀ ਸਾਫ ਦਿਸਦੀ ਹੈ।

ਕਮਿਊਨਿਸਟ ਪਾਰਟੀ ਨੇ ਭਾਸ਼ਾ ਦੇ ਆਧਾਰ ਉਤੇ ਸੂਬੇ ਦੀ ਰਚਨਾ ਦੀ ਮੰਗ ਕੀਤੀ ਹੈ। ਰਿਜਨਲ ਫਾਰਮੂਲੇ ਬਾਰੇ ਆਪਣੀ ਨਾਪਸੰਦਗੀ ਦਸਦਿਆਂ ਕਿਹਾ ਹੈ ਕਿ ਇਸ ਉਤੇ ਅਮਲ ਹੀ ਨਹੀਂ ਹੋਇਆ ਅਤੇ ਇਸ ਨਾਲ ਭਸ਼ਾਈ ਫੁਟ ਵਧਦੀ ਹੈ। ਇਸ ਲਈ ਇਸ ਨੂੰ ਰਦ ਕਰ ਦਿਤਾ ਜਾਵੇ। ਦੋ ਭਾਸ਼ੀ ਪੰਜਾਬ ਦੇ ਮੌਜੂਦਾ ਪੰਜਾਬੀ ਖਿਤੇ ਨੂੰ ਪੰਜਾਬੀ ਸੂਬਾ ਬਣਾਉਨ ਦੀ ਇਸ ਪਾਰਟੀ ਨੇ ਮੁਖਲਫਤ ਕੀਤੀ ਹੈ। ਪੰਜਾਬ ਤੇ ਹਿਮਾਚਲ ਨੂੰ ਮਿਲਾ ਕੇ ਪਹਾੜੀ ਰਾਜ ਕਾਇਮ ਕਰਨ ਦੀ ਵੀ ਮੁਖਾਲਫਤ ਕੀਤੀ ਹੈ ਤੇ ਹਿਮਾਚਲ ਨੂੰ ਵਖਰਾ ਰਾਜ ਰੱਖ ਕੇ ਪੰਜਾਬ ਦੇ ਪਹਾੜਾਂ ਦੇ ਕੁਝ ਇਲਾਕੇ ਹਿਮਾਚਲ ਵਿਚ ਮਿਲਾਉਣ ਦੀ ਹਮਾਇਤ ਕੀਤੀ ਹੈ।

ਕਮਿਊਨਿਸਟ ਪਾਰਟੀ ਦੇ ਮੈਮੋਰੈਂਡਮ ਵਿਚੋਂ ਦੁਚਿਤੀ ਇਸ ਲਈ ਝਾਕਦੀ ਹੈ ਕਿ ਇਹ ਹਮਾਇਤ ਤਾਂ ਸੰਤ ਫਤੇਹ ਸਿੰਘ ਦੀ ਕਰਦੀ ਹੈ, ਆੜ ਪੰਜਾਬੀ ਭਾਸ਼ਾ ਦੀ ਲੈਂਦੀ ਹੈ ਤੇ ਡਰਦੀ ਹੈ ਇਸ ਗੱਲੋਂ ਕਿ ਕਿਧਰੇ ਇਸ ਨੂੰ ਫਿਰਕੂ ਪਾਰਟੀ ਨਾ ਮੰਨ ਲਿਆ ਜਾਵੇ।

ਮਜਮੂਈ ਤੌਰ ਤੇ ਜੋ ਕੁਝ ਇਸ ਪਾਰਟੀ ਨੇ ਆਖਿਆ ਹੈ ਉਹ ਪੰਜਾਬੀ ਸੂਬੇ ਦੇ ਹਕ ਵਿਚ ਨਹੀਂ ਜਾਂਦਾ। ਜੇ ਪੰਜਾਬ ਦੇ ਪਹਾੜਾਂ ਸਮੇਤ ਪਹਾੜੀ ਰਾਜ ਨਹੀਂ ਬਣਦਾ, ਜੇ ਹਰਿਆਣੇ ਦੇ ਇਲਾਕੇ ਦਿੱਲੀ ਵਿਚ ਮਿਲਾਕੇ ਜਾਂ ਦਿੱਲੀ ਨੂੰ ਹਰਿਆਣੇ ਵਿਚ ਮਿਲਾ ਕੇ ਹਰਿਆਣਾ ਪ੍ਰਾਂਤ ਨਹੀਂ ਬਣਦਾ- ਸਗੋਂ ਹਰਿਆਣਾ ਨੂੰ ਦਿੱਲੀ ਤੇ ਉਤਰ ਪ੍ਰਦੇਸ਼ ਦੇ ਕੁਝ ਇਲਾਕਿਆਂ ਤੋਂ ਬਿਨਾਂ ਹੀ ਇਕ ਪ੍ਰਾਂਤ ਬਣਾਉਨ ਦੀ ਤਜਵੀਜ਼ ਆਵੇ ਤਾਂ ਉਹ ਪੰਜਾਬੀ ਸੂਬੇ ਦੇ ਹੱਕ ਵਿਚ ਨਹੀਂ ਜਾਂਦੀ ਕਿਉਂਕਿ ਉਧਰੋਂ ਅਕਾਲੀ ਹਰਿਆਣੇ ਵਿਚੋਂ ਪੰਜਾਬੀ ਸੂਬੇ ਲਈ ਵੀ ਕੁਝ ਮੰਗਦੇ ਹਨ।

ਕਿਸ਼ਤ-18

– ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ-ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਦੂਸਰੀ ਯਾਤਰਾ-2007 ਦੀ ਕਿਸ਼ਤ -ਸੰਪਾਦਕ)**

## ਮੇਰੀ ਦੂਸਰੀ ਪਾਕਿਸਤਾਨ ਯਾਤਰਾ-2007

## 12.04.2007

ਮੈਂ ਵੀ ਭਾਵੁਕ ਹੋ ਕੇ ਦੋਵੇਂ ਹੱਥ ਉਹਦੇ ਸਿਰ ਤੇ ਰੱਖ ਕੇ ਉਹਦੇ ਲਈ ਦੁਆ ਮੰਗੀ ਅੱਲ੍ਹਾ ਮੀਆਂ ਤੋਂ। 'ਸ਼ਾਲਾ! ਤੂੰ ਆਪਣੇ ਨਿਸ਼ਾਨੇ ਵਿੱਚ ਸਫਲ ਤੇ ਕਾਮਯਾਬ ਹੋਵੇਂ।'

ਸਾਡੀਆਂ ਕਾਰਾਂ ਫੇਰ ਚੱਲ ਪਈਆਂ। ਮੈਂ ਮੁਮਤਾਜ਼ ਹੁਰਾਂ ਨੂੰ ਆਖਿਆ, 'ਚੱਲੀਏ ਹੁਣ ਤੇ ਆਪਾਂ ਘਰ ਨੂੰ ਬਾਦਸ਼ਾਹੋ।'

'ਬੱਸ ਜੀ ਬਿਲਟੀਆਂ ਵੀ ਕਦੇ ਬੋਲੀਆਂ ਨੇ।' ਉਹਨਾਂ ਮੇਰਾ ਹੀ ਸੁਣਾਇਆ ਹੋਇਆ ਲਤੀਫ਼ਾ ਮੇਰੇ ਉਤੇ ਦੇ ਮਾਰਿਆ।

ਇੱਕ ਹੋਰ ਸਕੂਲ ਅੱਗੇ ਸਾਡੀਆਂ ਕਾਰਾਂ ਜਾ ਖੜ੍ਹੀਆਂ ਹੋਈਆਂ। ਇਹ ਬੜੀ ਸੰਘਣੀ ਆਬਾਦੀ ਵਿੱਚ ਸਕੂਲ ਸੀ। ਸਾਨੂੰ ਸਾਰਿਆਂ ਨੂੰ ਮੋਮੈਂਟੋ ਦਿੱਤੇ ਗਏ, ਫੁੱਲਾਂ ਦੇ ਹਾਰ ਪਾਏ ਗਏ। ਦੋ ਦੋ ਮਿੰਟ ਭਾਸ਼ਣ ਦਿੱਤਾ ਤੇ ਅਸੀਂ ਵਿਦਾਈ ਲੈ ਕੇ ਘਰ ਨੂੰ ਪਰਤੇ।

ਹਾਲੇ ਅੱਠ ਵੀ ਨਹੀਂ ਸਨ ਵੱਜੇ ਕਿ ਲੋਕ ਕਾਨਫਰੰਸ ਹਾਲ ਵਿੱਚ ਕੱਠੇ ਹੋਣੇ ਸ਼ੁਰੂ ਹੋ ਗਏ। ਸਾਡੇ ਖਾਣਾ ਖਾਂਦਿਆਂ ਨੂੰ ਤਾਂ ਹਾਲ ਫੁੱਲ ਹੋ ਗਿਆ। ਯੂਨੀਵਰਸਿਟੀ ਕੈਂਪਸ ਵਿਚ ਡਰਾਮਾ ਪੇਸ਼ ਕਰਨ ਵਾਲੇ ਸਾਰੇ ਮੁੰਡੇ ਵੀ ਆ ਪੁੱਜੇ ਸਨ। ਮੁਮਤਾਜ਼ ਸਾਹਿਬ ਦੇ ਵਾਲਦ ਮੁਹਤਰਿਮ ਦੀ ਆਦਮ ਕੱਦ ਤਸਵੀਰ ਦੇ ਕੋਲ ਅਸੀਂ ਵੀ ਪੰਜੇ ਬੈਠ ਗਏ। ਕਈ ਗਵੱਈਏ ਵੀ ਆਏ ਹੋਏ ਸਨ।

ਮਹਿਫ਼ਲ ਦਾ ਆਰੰਭ ਮੁਮਤਾਜ਼ ਸਾਹਿਬ ਨੇ ਇਹਨਾਂ ਸ਼ਬਦਾਂ ਨਾਲ ਕੀਤਾ, 'ਪਿਆਰੇ ਦੋਸਤੋ! ਸਾਡੇ ਘਰ ਤਸ਼ਰੀਫ਼ ਲਿਆਉਣ ਦਾ ਤਹਿ ਦਿਲੋਂ ਸ਼ੁਕਰੀਆ। ਅੱਜ ਸਭ ਤੋਂ ਪਹਿਲਾਂ ਤਲਾਵਤੇ ਕੁਰਾਨ ਮੀਆਂ ਅਸ਼ਰਫ਼ ਸਾਹਿਬ ਕਰਨਗੇ (ਯਾਦ ਰਹੇ ਕਿ ਪਾਕਿਸਤਾਨ ਵਿੱਚ ਹਰ ਮਹਿਫ਼ਲ, ਹਰ ਪ੍ਰੋਗਰਾਮ ਕੁਰਾਨ ਸ਼ਰੀਫ਼ ਦੀਆਂ ਕੁੱਝ ਆਇਤਾਂ ਪੜ੍ਹ ਕੇ ਹੀ ਸ਼ੁਰੂ ਕੀਤਾ ਜਾਂਦਾ ਹੈ ਤੇ ਜਿੱਥੇ ਵੀ ਅਸੀਂ ਗਏ, ਏਸੇ ਤਰ੍ਹਾਂ ਹੀ ਹੋਇਆ) ਮੁਮਤਾਜ਼ ਸਾਹਿਬ ਨੇ ਗੱਲ ਜਾਰੀ ਰੱਖਦਿਆਂ ਆਖਿਆ ਕਿ ਸਭ ਤੋਂ ਪਹਿਲਾਂ ਸਾਡੇ ਮਹਿਮਾਨ ਆਪਣੀ ਗੱਲ ਕਰਨਗੇ, ਬਾਅਦ ਵਿੱਚ ਗਜ਼ਲਾਂ, ਗੀਤਾਂ ਦੀ ਵਾਰੀ ਆਏਗੀ।'

ਸਭ ਤੋਂ ਪਹਿਲਾਂ ਰਮਨਦੀਪ ਨੇ ਆਪਣੀ ਨਜ਼ਮ ਬੋਲੀ। ਫੇਰ ਗੁਰਤੇਜ ਕੁਹਾਰ ਨੇ ਆਪਣੀ ਰਚਨਾ ਸੁਣਾਈ। ਬਾਅਦ ਵਿੱਚ ਅਸਾਂ ਤਿੰਨਾਂ ਨੇ ਆਪਣੀ ਗੱਲ ਕੀਤੀ। ਆਉਣ ਵਾਲੇ ਸੱਜਣਾਂ ਦਾ ਏਥੇ ਆਉਣ ਦਾ ਧੰਨਵਾਦ ਕੀਤਾ। ਆਪਣੇ ਬਾਰੇ ਥੋੜ੍ਹਾ ਥੋੜ੍ਹਾ ਦੱਸਿਆ।

ਮੌਸੀਕੀ ਦੀ ਮਹਿਫ਼ਲ ਸ਼ੁਰੂ ਹੋਈ। ਜਿਸ ਵਿੱਚ ਗੁਜਰਾਂ ਵਾਲੇ ਦੇ ਉਘੇ ਗਜ਼ਲਗੋ ਆਏ ਹੋਏ ਸਨ। ਹਾਰਮੋਨੀਅਮ ਉਹ ਖੁਦ ਵਜਾ ਰਹੇ ਸਨ। ਤਬਲਾ ਇੱਕ ਅਲੂਆਂ ਨੌਜਵਾਨ ਖੂਬ ਚੰਗੀ ਤਰ੍ਹਾਂ ਵਜਾ ਰਿਹਾ ਸੀ। ਖੂਬ ਰੰਗ ਬੱਝਾ, 'ਗਾਲਿਬ ਤੇ ਜ਼ੌਕ' ਦੀਆਂ ਗਜ਼ਲਾਂ ਤੇ ਸ਼ਿਵ ਕੁਮਾਰ ਦੇ ਪੁਰ-ਸੋਜ਼ ਗੀਤ ਸੁਣਾਏ ਜਾ ਰਹੇ ਸਨ।

ਮੈਂ ਸੋਚ ਰਿਹਾ ਸਾਂ, ਸ਼ਾਇਰ ਦਾ ਕੋਈ ਵੱਖਰਾ ਮੁਲਕ ਨਹੀਂ, ਕੋਈ ਵੱਖਰਾ ਮਜ਼ਹਬ ਨਹੀਂ, ਸਾਰੇ ਹੀ ਮੁਲਕ ਉਸਦੇ ਆਪਣੇ ਹਨ, ਸਾਰੇ ਹੀ ਮਜ਼ਹਬਾਂ ਦਾ ਉਹ ਪੈਰੋਕਾਰ ਹੁੰਦਾ ਹੈ।

ਸ਼ਿਵ ਦੇ ਗੀਤਾਂ ਦੀਆਂ ਫਰਮਾਇਸ਼ਾਂ ਬਰਾਬਰ ਆ ਰਹੀਆਂ ਸਨ ਤੇ ਗਾਇਕ ਸੱਜਣ ਸਭ ਫਰਮਾਇਸ਼ਾਂ ਪੂਰੀਆਂ ਕਰ ਰਹੇ ਸਨ। ਲੋਕ ਸਾਰੇ ਮੌਸੀਕੀ (ਸੰਗੀਤ) ਦੇ ਵਹਿਣ ਵਿੱਚ ਵਹਿ ਕੇ ਝੂਲ ਰਹੇ ਸਨ।

ਮੁਮਤਾਜ਼ ਸਾਹਿਬ ਨੇ ਐਲਾਨ ਕੀਤਾ ਕਿ ਹੁਣ ਸਾਡੇ ਸ਼ਹਿਰ ਦਾ ਮਸ਼ਹੂਰ ਗਵੱਈਆ ਮੀਆਂ ਧੀਦੋ ਰਾਂਝਾ ਆਪਣਾ ਗੀਤ ਗਾਏਗਾ। ਇਹਦਾ ਨਾਂ ਤਾਂ ਮੈਂ ਵੀ ਨਹੀਂ ਜਾਣਦਾ ਕਹਿੰਦੇ ਨੇ 'ਰਾਂਝਾ' ਗੀਤ ਗਾਣ ਕਰਕੇ ਇਹਦਾ ਨਾਂ ਹੀ ਧੀਦੋ ਪੈ ਗਿਆ ਹੈ, ਲੌ ਸੁਣੋ। ਪਤਲੇ ਜਹੇ ਜੁੱਸੇ ਦਾ ਇੱਕ ਨੌਜਵਾਨ ਉਠਿਆ ਤੇ ਉਸ ਗਾਉਣਾ ਸ਼ੁਰੂ ਕੀਤਾ।

'ਖੇੜੇ ਲੈ ਚੱਲੇ ਆਪਣੇ ਨਾਲ ਧੀਦੋ ਮੈਨੂੰ ਆਪ ਰੱਖ ਲੈ।'

ਕਿਆ ਆਵਾਜ਼ ਤੇ ਕੈਸਾ ਸੋਜ਼ ਸੀ, ਉਸ ਮੁੰਡੇ ਦੇ ਗਲੇ ਵਿੱਚ। ਸਾਰੀ ਮਹਿਫ਼ਲ ਇਸ ਗੀਤ ਦੇ ਤਾਲ ਤੇ ਝੂਮ ਰਹੀ ਸੀ। ਇੱਕ ਮਸਤੀ ਦਾ ਆਲਮ ਸੀ ਸਾਰੀ ਮਹਿਫ਼ਲ।

ਆਖ਼ਰ ਵਿੱਚ ਮੁਮਤਾਜ਼ ਸਾਹਿਬ ਨੇ ਮਹਿਫ਼ਲ ਵਿੱਚ ਆਇਆਂ ਦਾ ਫੇਰ ਸ਼ੁਕਰੀਆ ਅਦਾ ਕੀਤਾ। ਮਹਿਫ਼ਲ ਬਰਖਾਸਤ ਹੋਈ ਤੇ ਅਸੀਂ ਆਪਣੇ ਕਮਰੇ ਵਿੱਚ ਜਾ ਕੇ ਹਾਲੇ ਸੌਣ ਹੀ ਲੱਗੇ ਸਾਂ ਕਿ ਇੱਕ ਕਾਫੀ ਮੋਟੇ ਸਰੀਰ ਵਾਲਾ ਨੌਜਵਾਨ ਸਾਡੇ ਕੋਲ ਆ ਬੈਠਾ। ਕਹਿਣ ਲੱਗਾ ਕਿ ਕਲ੍ਹ ਨੂੰ ਸਾਡੇ ਕੋਲ ਜ਼ਰੂਰ ਤਸ਼ਰੀਫ਼ ਲਿਆਓ ਬਾਬਾ ਜੀ, ਮੇਰਾ ਪਿੰਡ 'ਸਤਰਾਹ' ਏ, ਮੇਰੇ ਭਾਈ ਮੁਹੰਮਦ ਸਈਦ ਵੀ ਆਏ ਹੋਏ ਨੇ।

'ਸਾਡੀ ਡੋਰ ਤਾਂ ਮਿੱਤਰਾ ਮੁਮਤਾਜ਼ ਸਾਹਿਬ ਹੱਥ ਹੈ, ਉਹਨਾਂ ਨੇ ਹੀ ਜਿੱਧਰ ਉਹ ਚਾਹੁਣ ਸਾਨੂੰ ਲੈ ਕੇ ਜਾਣਾ ਹੈ, ਉਨ੍ਹਾਂ ਨਾਲ ਪ੍ਰੋਗਰਾਮ ਬਣਾ ਲੌ।' ਕਿਸਾਨ ਹੁਰਾਂ ਲੰਮੇ ਪੈਂਦਿਆਂ ਆਖਿਆ। ਸਾਰਾ ਦਿਨ ਫਿਰ ਫਿਰ ਕੇ ਕਾਫ਼ੀ ਥੱਕ ਗਏ ਸਾਂ।

ਉਹ ਨੌਜਵਾਨ ਬਾਹਰ ਚੱਲਾ ਗਿਆ ਤੇ ਸਾਡੇ ਮੇਜ਼ਬਾਨ ਨਾਲ ਵਾਹਵਾ ਚਿਰ ਬਹਿਸ ਕਰਕੇ ਮਨਾ ਹੀ ਲਿਆ।

ਮੁਮਤਾਜ਼ ਸਾਹਿਬ ਨੂੰ ਮੈਂ ਆਖਣੋਂ ਨਾ ਰਹਿ ਸਕਿਆ, 'ਬਾਬਾ! ਮੇਰੇ ਪਿੰਡ 'ਲਾਲੇਪੁਰ' ਦਾ ਦੌਰਾ ਨਾ ਕੱਟ ਦਿਆ ਜੇ।'

'ਨਹੀਂ ਨਹੀਂ ਬਾਬਾ ਜੀ ਸਭ ਕੁੱਝ ਠੀਕ ਹੋ ਜਾਏਗਾ, ਕੀ ਕਰੀਏ ਪ੍ਰੇਮ ਅੱਗੇ ਨੇਮ ਨਹੀਂ ਰਹਿੰਦਾ, ਸਤਰਾਹ ਵਾਲੇ ਬੜਾ ਮਜ਼ਬੂਰ ਕਰ ਰਹੇ ਹਨ, ਚੰਗਾ ਹੁਣ ਸੌਂ ਜਾਓ। ਸੁਬ੍ਹਾ ਅੱਲ੍ਹਾ ਮੀਆਂ ਜੋ ਕਰੇਗਾ ਠੀਕ ਹੀ ਹੋਵੇ ਗਾ। ਘੜੀ ਵੱਲ ਵੇਖਿਆ ਤਾਂ ਉਹ ਦੋ ਵਜਾ ਰਹੀ ਸੀ। ਅਸੀਂ ਬਤੀ ਬੰਦ ਕੀਤੀ ਤੇ ਸੌਂ ਗਏ।

## 13.04.2007

ਕੁਵੇਲੇ ਸੌਣ ਕਰਕੇ ਕੁੱਝ ਕੁਵੇਲੇ ਹੀ ਜਾਗੇ, ਕਾਹਲੀ ਕਾਹਲੀ ਇਸ਼ਨਾਨ ਪਾਣੀ ਕੀਤਾ ਤੇ ਤਿਆਰ ਹੋ ਗਏ ਠੀਕ ਦਸ ਵਜੇ।

'ਬਾਬਿਓ! ਤੁਸੀਂ ਤਾਂ ਤਿਆਰ ਬੈਠੇ ਓ, ਸਮਝ ਨਹੀਂ ਆਉਂਦੀ ਤੁਸੀਂ ਸੌਂਦੇ ਕਿਹੜੇ ਵੇਲੇ ਹੋ। ਮੁਮਤਾਜ਼ ਸਾਹਿਬ ਕਹਿ ਰਹੇ ਸਨ, ਅੱਛਾ ਅੱਜ ਸਾਡਾ ਫੇਰ ਬੜਾ ਮਸਰੂਫ ਦਿਨ ਹੋਏਗਾ।'

'ਪਿਆਰੇ ਦੋਸਤ ਸਾਨੂੰ ਅੱਜ ਛੁੱਟੀ ਦੁਆ ਦਿਓ, ਅਸੀਂ ਤੁਹਾਡੇ ਦਿੱਤੇ ਸਤਿਕਾਰ ਸਨਮਾਨ ਨਾਲ ਏਨੇ ਭਰਪੂਰ ਹੋ ਗਏ ਹਾਂ ਕਿ ਹੋਰ ਕੁੱਝ ਵੀ ਸਾਡੇ ਵਿੱਚ ਪੈਣ ਜੋਗੀ ਜਗਾਹ ਨਹੀਂ ਰਹੀ।' ਕਿਸਾਨ ਹੁਰਾਂ ਤਰਲਾ ਲਿਆ।

ਮੁਮਤਾਜ਼ ਭੱਜ ਕੇ ਬਾਹਰੋਂ ਡਾਂਗ ਚੁੱਕ ਲਿਆਇਆ ਤੇ ਬੜੇ ਹਾਸੇ ਭਰੇ ਰੋਹਬ ਨਾਲ ਆਖਣ ਲੱਗਾ, 'ਓਏ ਸਿੱਖੋ! ਨਿਕਲੋ ਤਾਂ ਸਹੀ ਬਾਹਰ, ਵੇਖਣਾ ਤੁਸੀਂ ਕਿਵੇਂ ਜਾਂਦੇ ਓ ਆਪਣੇ ਘਰ।'

ਅਸੀਂ ਹੱਸਣ ਲੱਗ ਪਏ। ਬਲੀ ਸਿੰਘ ਨੇ ਆਖਿਆ ਕਿ ਅਸਲ ਗੱਲ ਇਹ ਹੈ ਕਿ 'ਅਸਾਂ ਵਿਸਾਖੀ ਤੇ ਭੈਣੀ ਸਾਹਿਬ ਮੇਲੇ ਤੇ ਜ਼ਰੂਰ ਪਹੁੰਚਣਾ ਏ, ਵਸਾਖੀ ਏ। ਨਾਮਧਾਰੀਆਂ ਵਲੋਂ ਡੇਢ ਸੋ ਸਾਲਾ ਦਿਨ ਮਨਾਇਆ ਜਾ ਰਿਹਾ ਏ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਠਾਰਾਂ ਸੌ ਸਤਵੰਜਾ ਨੂੰ ਏਸੇ ਦਿਨ ਆਜ਼ਾਦੀ ਦੀ ਜੰਗ ਛੇੜੀ ਸੀ।'

'ਚੰਗਾ ਬਾਬਾ ਚੰਗਾ, ਉਠੋ ਨਾਸ਼ਤਾ ਤਾਂ ਕਰੋ, ਫੇਰ ਵੇਖਾਂਗੇ, ਕੀ ਕਰਨਾ ਏ।' ਮੁਮਤਾਜ਼ ਸਾਡੇ ਅੱਗੇ ਲੱਗ ਤੁਰਿਆ।

ਅਸੀਂ ਸਾਰੇ ਖਾਣੇ ਦੀ ਮੇਜ਼ ਤੇ ਬੈਠ ਗਏ। ਗੁਰਤੇਜ ਤੇ ਰਮਨਦੀਪ ਅੱਗੇ ਹੀ ਬੈਠੇ ਸਨ। ਨਿੱਕੀਆਂ ਗੱਲਾਂ ਕਰਦਿਆਂ ਨਾਸ਼ਤਾ ਸ਼ੁਰੂ ਕੀਤਾ। ਮੁਮਤਾਜ਼ ਜਲਦੀ ਨਾਲ ਉਠ ਤੇ ਅੰਦਰ ਚਲੇ ਗਏ। ਵਾਪਸ ਆਏ ਤਾਂ ਉਹਨਾਂ ਦੇ ਹੱਥ ਵਿੱਚ ਕੁੱਲੇ ਤੇ ਬੱਝੀ ਪਗੜੀ ਸੀ। ਜਲਦੀ ਜਲਦੀ ਆਏ ਤੇ ਕਿਸਾਨ ਹੁਰਾਂ ਦੇ ਪੈਰਾਂ ਤੇ ਰੱਖ ਦਿੱਤੀ। ਵਾਸਤਾ ਜੇ ਏਸ ਪੱਗ ਦਾ ਅੱਜ ਨਾ ਜਾਇਓ। ਸਿਰਫ਼ ਇੱਕ ਦਿਨ ਦੇ ਦਿਓ, ਮੁਮਤਾਜ਼ ਦੀਆਂ ਅੱਖਾਂ ਵਿੱਚ ਅੱਥਰੂ ਸਨ।'

ਅਸੀਂ ਸਾਰੇ ਹੀ ਹੈਰਾਨ ਹੋ ਕੇ ਵੇਖ ਰਹੇ ਸਾਂ। ਕਿਸਾਨ ਹੁਰਾਂ ਪੱਗ ਹੱਥ ਵਿੱਚ ਫੜ ਲਈ ਤੇ ਉਸਨੂੰ ਜੱਫ਼ੀ ਵਿੱਚ ਲੈ ਲਿਆ। ਸਾਡੀਆਂ ਸਭ ਦੀਆਂ ਅੱਖਾਂ ਆਬਦੀਦਾ (ਗਿੱਲੀਆਂ) ਸਨ, ਬੁਲ੍ਹ ਫੁਰਕ ਰਹੇ ਸਨ।

'ਕਿਸਾਨ ਅੱਜ ਨਹੀਂ ਜਾਵਾਂਗੇ। ਭਾਵੇਂ ਸਾਡਾ ਘਿਓ ਦਾ ਕੁੱਪਾ ਡੁਲ੍ਹ ਜਾਵੇ। ਮੈਂ ਡੁਸਕਦੇ ਹੋਏ ਆਖਿਆ। ਆਪਾਂ ਇਹਨਾਂ ਦੀ ਪਿਆਰ ਕੈਦ ਇੱਕ ਦਿਨ ਹੋਰ ਭੁਗਤਾਂਗੇ। ਮੈਂ ਕਿਸਾਨ ਹੁਰਾਂ ਨੂੰ ਆਖਿਆ ਅਸੀਂ ਸਾਰੇ ਸਮੇਤ ਮੁਮਤਾਜ਼ ਉਚੀ ਉਚੀ ਹੱਸਣ ਲੱਗ ਪਏ।'

ਬਾਹਰ ਆਏ, ਕਾਰ ਤਿਆਰ ਖੜ੍ਹੀ ਸੀ। ਅਸੀਂ ਚੁੱਪ ਕਰਕੇ ਬੈਠ ਗਏ। ਘਰੋਂ ਬਾਹਰ ਆਉਂਦਿਆਂ ਮੁਮਤਾਜ਼ ਨੇ ਕਿਹਾ, ਅੱਜ ਆਪਾਂ ਪਹਿਲਾਂ ਦੇ ਖਾਲਸਾ ਕਾਲਜ ਤੇ ਹੁਣ ਦੇ ਇਸਲਾਮੀਆ ਕਾਲਜ ਜ਼ਰੂਰ ਚੱਲਣਾ ਏ। ਕਾਲਜ ਦਾ ਸਟਾਫ ਤੇ ਪ੍ਰਿੰਸੀਪਲ ਸਾਡਾ ਇੰਤਜ਼ਾਰ ਕਰ ਰਹੇ ਨੇ।'

'ਅੱਛਾ ਸਰਕਾਰ ਅਸੀਂ ਤਾਂ ਬਿਲਟੀਆਂ ਹੀ ਹਾਂ, ਜਿੱਥੇ ਜਾਓਗੇ ਚੱਲਾਂਗੇ, ਕੁੱਝ ਨਹੀਂ ਬੋਲਾਂਗੇ। ਕਾਰ ਇੱਕ ਫੁੱਲ ਵਾਲੇ ਦੀ ਦੁਕਾਨ ਤੇ ਖੜ੍ਹੀ ਹੋਈ। ਮੁਮਤਾਜ਼ ਹੁਰਾਂ ਇੱਕ ਕਿਲੋ ਫੁੱਲ ਲਏ, ਇੱਕ ਹਰੀ ਚਾਦਰ ਲਈ ਤੇ ਤੁਰ ਪਏ। ਕਾਰ ਵਿੱਚ ਉਹਨਾਂ ਦੱਸਿਆ ਕਿ ਰਾਹ ਵਿੱਚ ਮੇਰੇ ਮੁਹਤਰਮ ਅੱਬਾ ਜਾਨ ਦੀ ਕਬਰ ਆਉਂਦੀ ਹੈ। ਕੋਲੋਂ ਦੀ ਲੰਘਦੇ ਅਸੀਂ ਕਦੇ ਵੀ ਖਾਲੀ ਨਹੀਂ ਜਾਂਦੇ, ਫੁੱਲ ਤੇ ਚਾਦਰ ਚੜ੍ਹਾ ਕੇ ਹੀ ਜਾਂਦੇ ਹਾਂ।'

ਕਬਰਸਤਾਨ ਵਿੱਚ ਇਹਨਾਂ ਦੇ ਪਰਵਾਰ ਦੀ ਮਖ਼ਸੂਸ ਜਗ੍ਹਾ ਵਿੱਚ ਇੱਕ ਕਬਰ ਤੇ ਅਸਾਂ ਫੁੱਲ ਚੜ੍ਹਾਏ ਤੇ ਚਾਦਰ ਚੜ੍ਹਾਈ। ਮੁਮਤਾਜ਼ ਸਾਹਿਬ ਨੇ ਫਾਤਿਹਾ ਪੜ੍ਹਿਆ। ਉਹਨਾਂ ਦੀਆਂ ਅੱਖਾਂ ਵਿੱਚ ਫੇਰ ਅੱਥਰੂ ਆ ਗਏ। ਕਿੰਨਾ ਪਿਆਰ ਸੀ ਆਪਣੇ ਵਾਲਦ ਸਾਹਿਬ ਨਾਲ ਇਹਨਾਂ ਸਾਰਿਆਂ ਨੂੰ।

ਅਸੀਂ ਖਾਲਸਾ ਕਾਲਜ ਪੁੱਜੇ ਤਾਂ ਪ੍ਰਿੰਸੀਪਲ ਸਮੇਤ ਸਾਰਾ ਸਟਾਫ ਕਾਲਜ ਦੇ ਬੂਹੇ ਅੱਗੇ ਖੜ੍ਹਾ ਸੀ ਸਾਡੀ ਇੰਤਜ਼ਾਰ ਵਿੱਚ। ਗਲੀਂ ਹਾਰ ਪਾ ਕੇ ਤੇ ਘੁਟ ਘੁਟ ਜੱਫ਼ੀਆਂ ਪਾ ਕੇ ਸਾਡਾ ਸੁਆਗਤ ਕੀਤਾ ਗਿਆ। ਇੱਕ ਹਾਲ ਵਿੱਚ ਅਸੀਂ ਸਾਰੇ ਕੁਰਸੀਆਂ ਤੇ ਬੈਠ ਗਏ। ਪ੍ਰਿੰਸੀਪਲ ਸਾਹਿਬ ਨੇ ਸੰਖੇਪ ਸ਼ਬਦਾਂ ਵਿੱਚ ਸਾਡਾ ਸੁਆਗਤ ਕੀਤਾ। ਏਸ ਕਾਲਜ ਦਾ ਸੰਖਿਪਤ ਇਤਿਹਾਸ ਦੱਸਿਆ। ਸਾਨੂੰ ਵੀ ਕੁੱਝ ਨਾ ਕੁੱਝ ਕਹਿਣ ਲਈ ਕਿਹਾ ਗਿਆ।

ਕਿਸਾਨ ਹੁਰਾਂ ਸਾਰਿਆਂ ਦਾ ਸ਼ੁਕਰੀਆ ਅਦਾ ਕਰਦਿਆਂ ਆਖਿਆ ਕਿ 'ਅਸੀਂ ਬੜੇ ਖੁਸ਼ ਕਿਸਮਤ ਹਾਂ ਜੋ ਤੁਸਾਂ ਸਾਨੂੰ ਏਨਾਂ ਮਾਨ ਸਤਿਕਾਰ ਦਿੱਤਾ ਏ। ਏਸ ਕਾਲਜ ਵਿੱਚੋਂ ਹਜ਼ਾਰਾਂ ਹਿੰਦੂ ਸਿੱਖ ਪੜ੍ਹੇ ਹੋਏ ਵੱਡੇ ਵੱਡੇ ਅਫਸਰ ਲੱਗੇ ਹੋਏ ਹਨ। ਗੁਜ਼ਰਾਂ ਵਾਲਾ ਖਾਲਸਾ ਕਾਲਜ ਅੱਜ ਵੀ ਲੁਧਿਆਣੇ (ਭਾਰਤ) ਵਿੱਚ ਚੱਲ ਰਿਹਾ ਏ।' ਗੁਰਤੇਜ ਕੁਹਾਰ ਤੇ ਰਮਨ ਦੀਪ ਨੇ ਆਪਣੀਆਂ ਕਵਿਤਾਵਾਂ ਸੁਣਾਈਆਂ। ਮੈਂ ਦੱਸਿਆ ਕਿ 'ਮੇਰੇ ਵਾਲਦ ਸਾਹਿਬ (ਪਿਤਾ ਜੀ) ਮੁਹਤਰਮ (ਸਤਕਾਰਯੋਗ) ਸ੍ਰ. ਕਰਤਾਰ ਸਿੰਘ ਜੀ ਵੀ ਖਾਲਸਾ ਕਾਲਜ ਵਿੱਚ ਪੜ੍ਹਦੇ ਰਹੇ ਹਨ। ਮੈਂ ਵੀ ਕੁੱਝ ਚਿਰ ਏਥੇ ਪੜ੍ਹਿਆ ਸਾਂ। ਫਿਰ ਮੈਨੂੰ ਗੌਰਮਿੰਟ ਸਕੂਲ ਵਿੱਚ ਦਾਖਲਾ ਲੈਣਾ ਪਿਆ। ਬਲੀ ਸਿੰਘ ਹੁਰਾਂ ਵੀ ਸੰਖੇਪ ਵਿੱਚ ਆਪਣੇ ਖ਼ਿਆਲਾਤ ਰੱਖੇ।

ਨਿੱਕਾ ਜਿਹਾ ਸੁਆਗਤੀ ਸਮਾਰੋਹ ਖਤਮ ਹੋਇਆ। ਪ੍ਰਿੰਸੀਪਲ ਸਾਹਿਬ ਤੇ ਸਟਾਫ ਸਾਨੂੰ ਆਪਣੇ ਆਫਿਸ ਵਿੱਚ ਲੈ ਗਏ। ਓਥੇ ਕਾਲਜ ਦੇ ਮੋਢੀਆਂ ਦੇ ਨਾਮ ਲਿਖੇ ਸਨ-ਸ੍ਰ. ਹੀਰਾ ਸਿੰਘ ਦਰਦ, ਪ੍ਰਿੰਸੀਪਲ ਜੋਧ ਸਿੰਘ, ਬਾਵਾ ਸੁੰਦਰ ਸਿੰਘ ਆਦਿ।ਸੰਤਾਲੀ ਤੋਂ ਪਹਿਲਾਂ ਤੇ ਹੁਣ ਵਾਲੇ ਪ੍ਰਿੰਸੀਪਲਾਂ ਦੇ ਨਾਮ ਅਸਾਂ ਪੜ੍ਹੇ। ਕਾਫੀ ਸਿੱਖ ਵਿਦਵਾਨਾਂ ਦੀਆਂ ਤਸਵੀਰਾਂ ਲੱਗੀਆਂ ਸਨ।

ਮੇਨ ਗੇਟ ਤੱਕ ਸਾਨੂੰ ਵਿਦਾਇਗੀ ਦੇਣ ਆਏ ਸਾਰਾ ਸਟਾਫ ਤੇ ਪ੍ਰਿੰਸੀਪਲ ਸਾਹਿਬ। ਕਾਰ ਵਿੱਚ ਬੈਠ ਕੇ ਮੈਂ ਪੁੱਛਿਆ, ''ਹੁਣ ਅਸਾਂ ਕਿੱਧਰ ਜਾਣਾ ਦੇ ਪਿਆਰੇ ਸਈਯਾਦ ਸਾਹਿਬ (ਕੈਦ ਕਰਨ ਵਾਲਾ), ਮੇਰਾ ਮਤਲਬ ਦੇ ਮੁਮਤਾਜ਼ ਸਾਹਿਬ।''

'ਆਪਾਂ ਹੁਣ ਤੁਹਾਡੇ ਸਕੂਲ ਜਾਣਾ ਏ ਪਿਆਰ ਪਿੰਜਰੇ ਵਿੱਚ ਕੈਦ ਪੰਛੀ ਜੀਓ, ਮੁਮਤਾਜ਼ ਸਾਹਿਬ ਕਹਿ ਰਹੇ ਸਨ। ਮੈਨੂੰ ਰਾਹ ਵਿੱਚ ਯਾਦ ਆਇਆ ਕਲ੍ਹ ਜਦੋਂ ਅਸੀਂ ਡੀ.ਸੀ. ਸਾਹਿਬ ਦੇ ਨਿਵਾਸ ਤੇ ਗਏ ਤਾਂ ਮੈਂ ਪਿਛਲੇ ਬਿਆਨ ਵਿੱਚ ਉਹ ਦਰਜ ਕਰਨਾ ਹੀ ਭੁੱਲ ਗਿਆ ਸਾਂ।

ਕਲ੍ਹ ਜਦੋਂ ਅਸੀਂ ਕਈ ਸਕੂਲਾਂ ਵਿੱਚੋਂ ਹੋ ਕੇ ਆ ਰਹੇ ਸਾਂ ਤਾਂ ਮੁਮਤਾਜ ਹੁਰੀਂ ਸਾਨੂੰ ਡੀ.ਸੀ. ਸਾਹਿਬ ਦੇ ਘਰ ਲੈ ਗਏ। ਹੈਲਪ ਲਾਈਨ ਰਾਹੀਂ ਸ਼ਾਇਦ ਉਹਨਾਂ ਦਾ ਰਾਬਤਾ ਹੋ ਚੁੱਕਾ ਸੀ। ਡੀ.ਸੀ. ਸਾਹਿਬ ਮੇਨ ਗੇਟ ਤੇ ਸਾਡਾ ਇੰਤਜ਼ਾਰ ਕਰ ਰਹੇ ਸਨ। ਅਸੀਂ ਕਾਰਾਂ ਤੋਂ ਉਤਰੇ, ਮਾਮੂਲ ਵਾਂਗੂ ਡੀ.ਸੀ. ਸਾਹਿਬ ਸਾਨੂੰ ਬੜੇ ਤਪਾਕ ਨਾਲ ਜੱਫ਼ੀਆਂ ਪਾ ਪਾ ਕੇ ਮਿਲੇ। ਉਹਨਾਂ ਇਹ ਸ਼ਿਅਰ ਵੀ ਆਖਿਆ :

'ਵੁਹ ਆਏ ਹਮਾਰੇ ਘਰ ਮੇਂ ਖੁਦਾ ਕੀ ਕੁਦਰਤ ਹੈ।
ਕਭੀ ਹਮ ਉਨਕੋ ਦੇਖਤੇ ਹੈਂ ਕਭੀ ਖੁਦ ਕੋ ਦੇਖਤੇ ਹੈਂ।'

ਡਰਾਇੰਗ ਰੂਮ ਵਿੱਚ ਸਜੇ ਸੋਫ਼ਿਆਂ ਤੇ ਸਾਨੂੰ ਬਿਠਾਇਆ ਗਿਆ। ਸਾਡੇ ਮੇਜ਼ਬਾਨ ਨੇ ਸਾਡਾ ਸਾਰਿਆਂ ਦਾ ਤੁਆਰਫ਼ ਕਰਾਇਆ। ਡੀ.ਸੀ. ਸਾਹਿਬ ਵਾਰੀ ਵਾਰੀ ਸਾਡੇ ਨਾਲ ਹੱਥ ਮਿਲਾ ਰਹੇ ਸਨ।

ਗੁਰਤੇਜ ਕੁਹਾਰ ਤੇ ਰਮਨ ਨੇ ਆਪਣੀਆਂ ਨਜ਼ਮਾਂ ਸੁਣਾਈਆਂ। ਅਸਾਂ ਵੀ ਦੋ ਦੋ ਮਿੰਟ ਆਪਣੇ ਵਲੋਂ ਡੀ.ਸੀ. ਸਾਹਿਬ ਦਾ, ਸਾਨੂੰ ਆਪਣੇ ਘਰ ਬੁਲਾ ਕੇ ਸਤਿਕਾਰ ਕਰਨ ਦਾ ਧੰਨਵਾਦ ਕੀਤਾ।

ਉਠਣ ਲੱਗੇ ਤਾਂ ਡੀ.ਸੀ. ਸਾਹਿਬ ਨੇ ਕਿਹਾ ਖਾਣਾ ਤਿਆਰ ਹੈ ਖਾਂ ਕੇ ਹੀ ਜਾਣ ਪਏਗਾ। ਫਿਕਰ ਨਾ ਕਰਿਓ ਤੁਹਾਡੇ ਬਾਰੇ ਮੈਨੂੰ ਇਤਲਾਹ ਮਿਲ ਗਈ ਸੀ ਕਿ ਤੁਸੀਂ ਪਿਓਰ ਵੈਜ਼ੀਟੇਰੀਅਨ ਹੋ। ਸੋ ਖਾਣਾ ਬਿਲਕੁਲ ਸਬਜ਼ੀ ਵਾਲਾ ਹੀ ਹੈ। ਅਸਾਂ ਮਿੱਠੀਆਂ ਮਿੱਠੀਆਂ ਗੱਲਾਂ ਕਰਦਿਆਂ ਖਾਣਾ ਖਾਧਾ ਤੇ ਹੱਥ ਧੋ ਕੇ ਫਿਰ ਗੈਸਟ ਹਾਊਸ ਵਿੱਚ ਆ ਬੈਠੇ। ਡੀ.ਸੀ. ਸਾਹਿਬ ਨੇ ਕਿਸਾਨ ਹੁਰਾਂ ਨੂੰ ਪੁੱਛਿਆ, ਸਰਦਾਰ ਸਾਹਿਬ! ਕੋਈ ਕੰਮ ਹੋਇਆ ਤਾਂ ਦੱਸਿਓ।'

